

# ਭਾਈ ਦਿੱਤ ਸਿੰਘ ਪ੍ਰਤਿਕਾ

ਅੰਕ 55 ਸਾਲ 5 ਜੁਲਾਈ 2014 (ਮਾਸਿਕ, ਪੰਜਾਬੀ) 25/-

## ਗੁਰੂ ਮਾਨਿਓ ਗ੍ਰੰਥ

ਮੰਨਦੇ ਤਾਂ ਅਸੀਂ ਗੁਰੂ ਗ੍ਰੰਥ ਜੀ ਨੂੰ ਹਾਂ ।
ਪਰ ਪਾਠ ਸਮਾਧਾਂ 'ਤੇ ਹੀ ਕਰਾਵਾਂਗੇ।
ਮੜ੍ਹੀਆਂ ਤੇ ਜਾਕੇ ਦੀਵੇ ਵੀ ਜਗਾਵਾਂਗੇ।
ਸਰਾਧਾਂ ਨਾਲ ਪਿੱਤਰਾਂ ਨੂੰ ਭੋਜ ਕਰਾਵਾਂਗੇ।
ਕਰੂਏ ਦਾ ਵਰਤ ਪਤਨੀਆਂ ਤੋਂ ਰਖਾਵਾਂਗੇ।
ਮੰਨਦੇ ਤਾਂ ਅਸੀਂ ਗੁਰੂ ਗ੍ਰੰਥ ਜੀ ਨੂੰ ਹਾਂ ।
ਬਾਬਿਆਂ ਦੇ ਡੇਰਿਆਂ ਤੇ ਵੀ ਅਸੀਂ ਜਾਵਾਂਗੇ।
ਗੁਰੂ ਗ੍ਰੰਥ ਤੋਂ ਪਹਿਲਾਂ ਚਰਨੀਂ ਹੱਥ ਲਾਵਾਂਗੇ।
ਕੱਚੀਆਂ ਧਾਰਨਾਂ ਦਾ ਪ੍ਰਚਾਰ ਵੀ ਵਧਾਵਾਂਗੇ।
ਮੰਨਦੇ ਤਾਂ ਅਸੀਂ ਗੁਰੂ ਗ੍ਰੰਥ ਜੀ ਨੂੰ ਹਾਂ ।
ਦੇਵੀ ਦੇ ਚਾਲਿਆਂ ਤੇ ਵੀ ਅਸੀਂ ਜਾਵਾਂਗੇ।
ਵੀਰਵਾਰ ਗੁੱਗੇ ਦਾ ਚੂਰਮਾ ਵੀ ਚੜ੍ਹਾਵਾਂਗੇ।
ਪੁੱਤਾਂ ਦੀਆਂ ਦਾਤਾਂ ਲਈ ਸਰਵਰ ਦੇ ਜਾਵਾਂਗੇ।
ਮੰਨਦੇ ਤਾਂ ਅਸੀਂ ਗੁਰੂ ਗ੍ਰੰਥ ਜੀ ਨੂੰ ਹਾਂ ।
ਬਿਪਰਾਂ ਦੇ ਤਿੱਥ-ਤਿਉਹਾਰ ਵੀ ਮੰਨਾਵਾਂਗੇ।
ਮੱਸਿਆ ਪੁੰਨਿਆਂ ਨੌਂਵੀਂ ਦਸਵੀਂ ਵੀ ਜਾਵਾਂਗੇ।
ਨਸੀਬ ਅਡੰਬਰਾਂ 'ਚੋਂ ਹੀ ਰੱਬ ਨੂੰ ਪਾਵਾਂਗੇ।
ਮੰਨਦੇ ਤਾਂ ਅਸੀਂ ਗੁਰੂ ਗ੍ਰੰਥ ਜੀ ਨੂੰ ਹਾਂ।

ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ : ਕਿਤੇ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਤੋਂ ਮੁਨਕਰ ...!

ਪੰਜਾਬੀ ਸਾਹਿਤ ਸਭਾ ਨਵੀਂ ਦਿੱਲੀ ਦੇ ਸਹਿਯੋਗ ਨਾਲ ਚਲਾਈ ਜਾ ਰਹੀ ਬਾਬਾ ਅਤਰ ਸਿੰਘ, ਬਾਬਾ ਪ੍ਰੇਮ ਸਿੰਘ ਮੈਮੋਰੀਅਲ ਲਾਇਬ੍ਰੇਰੀ ਪਿੰਡ ਤੇ ਡਾਕ - ਨੱਥੂ ਚਾਹਲ (ਜ਼ਿਲ੍ਹਾ ਕਪੂਰਥਲਾ) ਦੀਆਂ ਕੁਝ ਝਲਕੀਆਂ ਸੰਚਾਲਕ ਸ. ਸੁਖਚੈਨ ਸਿੰਘ ਚਾਹਲ ਜੀ ਨਾਲ ਜੋ ਕਿ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਬਹੁਤ ਹੀ ਸੁਹਿਰਦ ਮੈਂਬਰ ਹਨ।










## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਸੰਸਾਰ ਦੇ ਪ੍ਰਾਣੀ ਇਸ ਪ੍ਰਪੰਚ ਦੀ ਰਚਨਾਂ ਦੇ ਪ੍ਰਬੰਧ ਪਰ ਅਪਨੀ 2 ਬੁੱਧਿ ਅਨੁਸਾਰ ਕਈ ਪ੍ਰਕਾਰ ਦੀ ਕਲਪਨਾ ਕਰਦੇ ਹਨ, ਜੈਸਾ ਕਿ ਈਸਾਈ ਲੋਗ ਇਸ ਮਨੁੱਖ ਦੇ ਦੋ ਉਸਤਾਦ ਜਾਨਦੇ ਹਨ, ਜਿਨ੍ਹਾਂ ਵਿੱਚੋਂ ਇੱਕ ਭਲਾਈ ਅਤੇ ਦੂਜਾ ਬੁਰਾਈ ਦਾ ਮਾਸਟਰ ਹੈ ਇਨ੍ਹਾਂ ਵਿੱਚੋਂ ਭਲਾਈ ਦੇ ਮਾਸਟਰ ਨੂੰ ਖੁਦਾ ਅਤੇ ਬੁਰਾਈ ਦੇ ਉਪਦੇਸ਼ਟਾ ਨੂੰ ਸ਼ੈਤਾਨ ਸੱਦਦੇ ਹਨ, ਅਰ ਆਖਦੇ ਹਨ ਕਿ ਇਹ ਸਾਰੇ ਪ੍ਰਾਣੀ ਇਨ੍ਹਾਂ ਦੇ ਵਿੱਦਯਾਰਥੀ ਹਨ, ਜਿਸ ਤੇ ਨੇਕੀ ਅਤੇ ਬਦੀ ਦਾ ਕੰਮ ਚਲਦਾ ਹੈ॥



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 55 ਸਾਲ 5 ਜੁਲਾਈ 2014 (ਮਾਸਿਕ, ਪੰਜਾਬੀ) 25/-



<u>ਤੱਤਕਰਾ</u>



*<u>ਮਾਇਆ ਭੇਜਣ ਲਈ ਪਤਾ:-</u>*
*ਭਾਈ ਦਿੱਤ ਸਿੰਘ ਪੱਤ੍ਰਿਕਾ*
A/C No. ***65139724105,***
IFS Code: STBP0000435
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ,*



**ਚੰਦਿਆਂ ਦਾ ਵੇਰਵਾ** (ਚੰਡੀਗੜ੍ਹ)

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- <u>www.bhaiditsinghpatrika.com</u>
<u>www.mehatpurias.com</u>

**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
**ਫੋਨ:-** 0172-2623163,
9465216530
E-Mail:- <u>bhaiditsinghpatrika@yahoo.com</u>

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ

ਸੰਪਾਦਕੀ

# ਡੇਰਾਵਾਦ, ਬਾਬਾਵਾਦ ਤੇ ਬਿਪਰਾਂ ਦੀਆਂ ਰਹੁ-ਰੀਤਾਂ ਦੇ ਪ੍ਰਭਾਵ ਹੇਠ, ਕਿਤੇ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਤੋਂ ਮੁਨਕਰ ਤਾਂ ਨਹੀਂ ਹੋ ਰਹੇ !

*ਪ੍ਰਿੰ: ਨਸੀਬ ਸਿੰਘ ਸੇਵਕ*

ਹਰ ਧਰਮ ਦੇ ਆਪਣੇ ਆਪਣੇ ਇਸ਼ਟ ਹਨ, ਆਪਣੇ ਹੀ ਨਿਯਮ ਹਨ ਅਤੇ ਉਨ੍ਹਾਂ ਅਨੁਸਾਰ ਹੀ ਉਸ ਧਰਮ ਨੂੰ ਮੰਨਣ ਵਾਲੇ ਸੇਧ ਲੈ ਕੇ ਚਲਦੇ ਹਨ ਅਤੇ ਇਹ ਜ਼ਰੂਰੀ ਵੀ ਹੈ। ਇਸੀ ਵਿਧੀ ਤਹਿਤ ਸਿੱਖ ਧਰਮ ਵੀ ਅਜੇਹੇ ਨੀਤੀ-ਬੱਧ ਕਾਰਜਾਂ ਨਾਲ ਅੱਗੇ ਵਧ ਰਿਹਾ ਹੈ। ਪਰ ਸਿੱਖ ਧਰਮ ਦੀ ਇਕ ਰਹਿਤ ਮਰਿਆਦਾ ਹੈ ਜਿਸ ਅਨੁਸਾਰ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਮੁਤਾਬਿਕ ਹਰ ਸਿੱਖ ਨੂੰ ਹਰ ਤਰ੍ਹਾਂ ਦੇ ਕਾਰਜ ਕਰਨ ਦੀ ਹੱਦਬੰਦੀ ਤਹਿ ਕੀਤੀ ਗਈ ਹੈ। ਇਥੇ ਇਹ ਦੱਸਣਾ ਵੀ ਉਚਿਤ ਹੋਵੇਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਨੀਆ ਦਾ ਅਜੇਹਾ ਸਭ ਤੋਂ ਵੱਡਾ ਤੇ ਵਿਲੱਖਣ ਧਾਰਮਿਕ ਗ੍ਰੰਥ ਹੈ ਜਿਸ ਵਰਗਾ ਨਾ ਹੀ ਹੋਰ ਕੋਈ ਗ੍ਰੰਥ ਹੈ ਤੇ ਸ਼ਾਇਦ ਨਾ ਹੀ ਅਜੇਹਾ ਕਦੀ ਹੋ ਸਕੇ। ਇਹ ਮਹਾਨ ਗ੍ਰੰਥ ਸਮਝੋ ਇਕ ਅਜੇਹਾ ਸਮੁੰਦਰ ਹੈ ਜਿਸ ਵਿੱਚ ਅਨੇਕਾਂ ਤਰ੍ਹਾਂ ਦੇ ਕੀਮਤੀ ਹੀਰੇ, ਮੋਤੀ, ਜਵਾਹਰਾਤ ਆਦਿ ਸਮਾਏ ਹੋਏ ਹਨ। ਲੋੜ ਹੈ ਸਿਰਫ ਮਨੋਂ ਸਿਰੜ ਤੇ ਸਿਦਕ ਨਾਲ ਲੱਭਣ ਦੀ। ਜਾਂ ਇੰਝ ਵੀ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹਰ ਵਿਅਕਤੀ ਦੇ ਹਰ ਸਵਾਲ ਦਾ ਜਵਾਬ ਲੱਭਿਆ ਜਾ ਸਕਦਾ ਹੈ। ਸਿਰਫ ਲੋੜ ਹੈ ਸ਼ਰਧਾ, ਸਤਿਕਾਰ ਤੇ ਇਕ ਮਨ ਹੋ ਕੇ ਇਸ ਦੇ ਹਰ ਅੱਖਰ ਨੂੰ ਪੜ੍ਹਨ ਤੇ ਸੁਣਨ ਦੀ। ਇਸ ਤੋਂ ਉਪਰੰਤ ਪੂਰੀ ਤਰ੍ਹਾਂ ਸਮਝ ਕੇ, ਦਿਲ ਵਿੱਚ ਪੱਕੇ ਤੌਰ 'ਤੇ ਬੈਠਾ ਲੈਣ ਦੀ। ਇਥੇ ਇਹ ਵੀ ਵਰਨਣਯੋਗ ਹੈ ਕਿ ਦੁਨੀਆਂ ਦਾ ਇਹੀ ਇਕ ਅਜੇਹਾ ਮਹਾਨ ਗ੍ਰੰਥ ਹੈ ਜਿਸ ਵਿੱਚ ਸਰਬ-ਸਾਂਝੀਵਾਲਤਾ ਦਾ ਸੰਦੇਸ਼ ਮਿਲਦਾ ਹੈ ਅਤੇ ਸਿੱਖ ਗੁਰੂਆਂ ਦੇ ਨਾਲ-ਨਾਲ 15 ਵੱਖ-ਵੱਖ ਧਰਮਾਂ ਦੇ ਭਗਤਾਂ, ਭੱਟਾਂ ਤੇ ਮਹਾਂਪੁਰਖਾਂ ਦੀ ਬਾਣੀ ਵੀ ਸ਼ਾਮਲ ਕੀਤੀ ਗਈ ਹੈ।

ਇਸ ਵਿੱਚ ਕੋਈ ਅਤਕਥਨੀ ਨਹੀਂ ਹੋਵੇਗੀ ਜੇ ਇਹ ਕਹਿ ਲਿਆ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਗਿਆਰਵੇਂ ਗੁਰੂ ਹਨ ਸਦਾ ਸਦੀਵੀ ਹਨ, ਪੂਰੀ ਮਨੁਖਤਾ ਲਈ ਹਰਮਨ ਪਿਆਰੇ ਹਨ ਅਤੇ ਦੁਨੀਆਂ ਦੇ ਕੋਨੇ-ਕੋਨੇ ਵਿੱਚ ਸਭ ਤੋਂ ਵੱਧ ਸਤਿਕਾਰ ਇਨ੍ਹਾਂ ਨੂੰ ਹੀ ਦਿੱਤਾ ਜਾਂਦਾ ਹੈ। ਇਹ ਵੀ ਅਟੱਲ ਸਚਾਈ ਹੈ ਕਿ ਇਹ ਰਹਿੰਦੀ ਦੁਨੀਆਂ ਤੱਕ ਜਾਗਦੀ ਜੋਤ ਹੀ ਰਹਿਣਗੇ। ਦਸਾਂ ਗੁਰੂਆਂ ਦੀ ਦੇਹ ਦੇ ਰੂਪ ਵਿੱਚ ਗਿਆਰਵੇਂ ਗੁਰੂ ਜੀ ਦਾ ਸਰੂਪ ਧੰਨ-ਧੰਨ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦੂਰ-ਦਰਿਸ਼ਟੀ ਦੀ ਇਕ ਅਪਾਰ ਬਖਸ਼ਿਸ਼ ਦੀ ਦੇਣ ਹੈ। ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਖਤਮ ਕਰਕੇ ਸ਼ਬਦ ਗੁਰੂ ਦੀ ਬਖਸ਼ਿਸ਼ ਇਕ ਸਦੀਵੀ ਹੁਕਮਨਾਮਾ ਸੀ ਜੋ ਹਰ ਸਿੱਖ ਲਈ ਅਤੀ ਜ਼ਰੂਰੀ ਹੈ।

ਬਹੁਤ ਅਫਸੋਸ ਨਾਲ ਇਹ ਸ਼ਬਦ ਲਿਖਣੇ ਪੈ ਰਹੇ ਹਨ ਕਿ ਜਿਵੇਂ-ਜਿਵੇਂ ਸਮਾਂ ਆਪਣੇ ਕਦਮ ਅੱਗੇ ਵਧਾ ਰਿਹਾ ਹੈ ਇਵੇਂ ਹੀ ਅਸੀਂ ਆਪਣੇ ਕਦਮ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਿਛੇ ਖਿਚਦੇ ਜਾ ਰਹੇ ਹਾਂ। ਬਹੁਤ ਹੀ ਗੰਭੀਰਤਾ ਤੇ ਸੰਜੀਦਗੀ ਨਾਲ ਸੋਚਣ ਦਾ ਸਮਾਂ ਆ ਗਿਆ ਹੈ। ਬਹੁਤ ਸਾਰੀਆਂ ਸੰਸਥਾਵਾਂ ਬਣ ਚੁਕੀਆਂ ਹਨ। 1920 ਈ: ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚਲੀ ਰਹੀ ਹੈ। ਪਰ ਕੋਈ ਵੀ ਸੰਸਥਾ ਪੂਰੀ ਤਰ੍ਹਾਂ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਨ ਵਿੱਚ ਸਫਲ ਨਹੀਂ ਹੋ ਰਹੀ। ਇਸ ਦਾ ਪਹਿਲਾ ਕਾਰਨ ਤਾਂ ਇਹ ਹੈ ਕਿ ਉਪਰੋਕਤ ਸੰਸਥਾਵਾਂ ਆਪਣੀ ਜਿਮੇਂਵਾਰੀ ਪੂਰੀ ਤਰ੍ਹਾਂ ਸੁਹਿਰਦਤਾ ਨਾਲ ਨਹੀਂ ਨਿਭਾ ਰਹੀਆਂ। ਦੂਜੇ ਦੋ ਵੱਡੇ ਕਾਰਨ ਜੋ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਰੀਕ ਵਜੋਂ ਉਭਰੇ ਹੋਏ ਹਨ। ਇਹ ਸ਼ਰੀਕ ਹਨ ਬਾਬਾਵਾਦ, ਡੇਰਾਵਾਦ ਤੇ ਬਿਪਰਵਾਦੀ ਰਹੁ-ਰੀਤਾਂ।

ਸਭ ਤੋਂ ਪਹਿਲਾਂ ਡੇਰਾਵਾਦ-ਬਾਬਾਵਾਦ ਦੀ ਗੱਲ ਕਰੀਏ ਇਸ ਦੀ ਦੇਣ ਅੰਗਰੇਜ਼ ਸਨ। ਅੰਗਰੇਜ਼ਾਂ ਨੇ ਹੀ ਸੋਚੀ ਸਮਝੀ ਚਾਲ ਦੇ ਤਹਿਤ ਸਿੱਖ ਧਰਮ ਦੇ ਸ਼ਰੀਕ ਪੈਦਾ ਕੀਤੇ । ਸ਼ੁਰੂ ਵਿੱਚ ਤਾਂ ਸਿਰਫ ਰਾਧਾ ਸੁਆਮੀ ਤੇ ਨਿੰਰਕਾਰੀ ਹੀ ਸਨ ਪਰ ਅੱਜ-ਕੱਲ ਤਾਂ ਕਿੰਨੇ ਹੀ ਹੋਰ ਅਜੇਹੇ ਮਿਸ਼ਨ ਚਲ ਰਹੇ ਹਨ ਜੋ ਗੁਰੂ ਗ੍ਰੰਥ ਸਾਹਿਬ ਤੋਂ ਲੋਕਾਂ ਨੂੰ ਦੂਰ ਕਰ ਰਹੇ ਹਨ। ਡੇਰਾਵਾਦ ਵਿਚੋਂ ਹੀ ਬਾਬਾਵਾਦ ਸ਼ੁਰੂ ਹੋਇਆ। ਗਿਆਨੀ ਦਿੱਤ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਸਿੰਘ ਸਭਾ ਲਾਹੌਰ ਤੇ ਖਾਲਸਾ ਅਖਬਾਰ ਲਾਹੌਰ ਰਾਹੀਂ ਇਸ ਨੂੰ ਕਰੜੀ ਟੱਕਰ ਦਿੱਤੀ ਤੇ ਲੋਕਾਂ ਨੂੰ ਜਾਗਰੂਕ ਕੀਤਾ। ਇੱਥੋਂ ਤੱਕ ਕਿ ਬਾਬਾ ਖੇਮ ਸਿੰਘ ਬੇਦੀ ਜੋ ਕਿ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਕੁੱਲ ਵਿਚੋਂ ਦਸਦਾ ਸੀ, ਉਸ ਨੇ ਅੰਮ੍ਰਿਤ ਵੀ ਛਕਿਆ ਹੋਇਆ ਸੀ ਤੇ ਕ੍ਰਿਪਾਨ ਦੇ ਨਾਲ-ਨਾਲ ਜਨੇਊ ਵੀ ਪਹਿਨਦਾ ਸੀ। ਦਰਬਾਰ ਸਾਹਿਬ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਦਾ ਸੀ ਤੇ ਦਰਬਾਰ ਸਾਹਿਬ ਦੀ ਪਰਿਕਰਮਾ ਵਿੱਚ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਰੱਖੀਆਂ ਹੋਈਆਂ ਸਨ। ਪ੍ਰੋ: ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਨੇ ਬਾਬਾ ਬੇਦੀ ਦੇ ਥੱਲਿਓਂ ਗਦੇਲਾ ਚੁੱਕ ਕੇ ਬਾਹਰ ਸੁਟਿਆ ਤੇ ਮੂਰਤੀਆਂ ਵੀ ਬਾਹਰ ਸੜਕ ਤੇ ਸੁੱਟ ਦਿੱਤੀਆਂ ਸਨ। ਕੁੱਝ ਕੁ ਠੱਲ੍ਹ ਪਈ ਸੀ ਉਸ ਸਮੇਂ। ਅੱਜ ਕੱਲ ਤਾਂ ਬਾਬੇ ਖੁੰਭਾਂ ਵਾਂਗ ਆ ਨਿਕਲੇ ਹਨ। ਆਪਣੇ ਆਪ ਵਿੱਚ ਇਹ ਸਿੱਖੀ ਦੇ ਵੱਡੇ ਪ੍ਰਚਾਰਕ ਹਨ, ਪਿੰਡ-ਪਿੰਡ ਹਜ਼ਾਰਾਂ ਲੱਖਾਂ ਲੋਕਾਂ ਨੂੰ ਅੰਮ੍ਰਿਤ ਛਕਾਉਣ ਦਾ ਦਾਅਵਾ ਕਰਦੇ ਹਨ ਪਰ ਇਹ ਸਭ ਕੁਝ ਕਿਸੇ ਕੰਮ ਦਾ ਨਹੀਂ। ਪਹਿਲੀ ਗੱਲ ਤਾਂ ਇਹ ਗੁਰੂ ਗ੍ਰੰਥ ਸਾਹਿਬ ਦੀ ਆੜ ਹੇਠ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਹਨ, ਪਹਿਲਾਂ ਆਪਣੇ ਆਪ ਨੂੰ ਮੱਥੇ ਟਿਕਾਉਂਦੇ ਹਨ, ਦੂਜੀ ਗੱਲ ਇਹ ਗੁਰਬਾਣੀ ਨੂੰ ਰਾਗਾਂ ਵਿੱਚ ਨਹੀਂ ਸਗੋਂ ਕੱਚੀਆਂ ਧਾਰਨਾਂ ਦੀਆਂ ਉਚੀ-ਉਚੀ ਹੇਕਾਂ ਲਾ ਕੇ ਲੋਕਾਂ ਨੂੰ ਮੰਤਰ-ਮੁਗਧ ਕਰਕੇ, ਆਪਣੇ ਨਾਲ ਜੋੜਦੇ ਹਨ। ਇਸ ਤਰ੍ਹਾਂ ਲੋਕੀਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਵੱਧ ਇਨ੍ਹਾਂ ਦੇ ਚਰਨਾਂ ਵਿੱਚ ਬੈਠਦੇ ਹਨ। ਘਰਾਂ ਵਿੱਚ ਇਨ੍ਹਾਂ ਦੀਆਂ ਕੈਸਟਾਂ ਹੀ ਸੁਣਦੇ ਹਨ ਤੇ ਹਮੇਸ਼ਾ ਬਾਬਾ ਜੀ, ਬਾਬਾ ਜੀ ਦੀ ਰੱਟ ਲਾਈਂ ਰੱਖਦੇ ਹਨ। ਜੇ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਨ ਦੀ ਗੱਲ ਕਰਦੇ ਹਾਂ ਤਾਂ ਪਹਿਲਾਂ ਤਾਂ ਗੱਲ ਸੁਣਦੇ ਹੀ ਨਹੀਂ ਜੇ ਸੁਣਦੇ ਹਨ ਤਾਂ ਇਕੋ ਜਵਾਬ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਨ ਲਈ ਕੋਈ ਗੁਰੂ ਤਾਂ ਚਾਹੀਦਾ ਹੈ। ਬਾਬਾ ਜੀ ਵੀ ਗੁਰਬਾਣੀ ਦਾ ਕੀਰਤਨ ਹੀ ਕਰਦੇ ਹਨ, ਆਦਿ। ਦੂਜੀ ਗੱਲ ਰਹੀ ਅੰਮ੍ਰਿਤ ਦੀ। ਬੇ ਸ਼ੱਕ ਗਿਣਤੀ ਪੱਖੋਂ ਅੰਮ੍ਰਿਤ ਦੀ ਦਾਤ ਬਹੁਤ ਜ਼ਿਆਦਾ ਬਖਸ਼ਿਸ ਕਰਦੇ ਹਨ ਪਰ ਫਿਰ ਮੁੜ ਕੇ ਨਹੀਂ ਪੁਛਦੇ ਕਿ ਇਸ ਤੇ ਪੂਰੇ ਕਿੰਨੇ ਉਤਰੇ ਹਨ। ਅਨਪੜ੍ਹ ਬੀਬੀਆਂ, ਪੁਰਸ਼, ਛੋਟੇ ਬੱਚੇ ਮੱਲੋ-ਮੱਲੀ ਤਿਆਰ ਕੀਤੇ ਜਾਂਦੇ ਹਨ। ਹਫਤੇ ਬਾਅਦ ਕਿਰਪਾਨ ਕਿੱਲੀ ਤੇ ਟੰਗੀ ਮਿਲਦੀ ਹੈ। ਬਾਬਿਆਂ ਦਾ ਬਹੁਤਾ ਪ੍ਰਚਾਰ ਪਿੰਡਾਂ ਵਿੱਚ ਹੈ। ਬਾਬਿਆਂ ਲਈ ਇਕ ਸਵਾਲ ਹੈ ਕਿ ਜੇ ਤੁਹਾਡਾ ਮਿਸ਼ਨ ਏਨਾ ਹੀ ਬੁਲੰਦੀਆਂ ਤੇ ਹੈ ਤਾਂ ਪੰਜਾਬ ਦੀ ਨੌਜਵਾਨ ਪੀੜ੍ਹੀ ਨਸ਼ਿਆਂ ਵਿੱਚ ਕਿਉਂ ਡੁੱਬੀ ਪਈ ਹੈ? ਕਿਉਂ ਪੰਜਾਬ ਨੂੰ ਨਸ਼ਿਆਂ ਦਾ ਛੇਵਾਂ ਦਰਿਆ ਕਹਿਣ ਲਈ ਮਜ਼ਬੂਰ ਹਾਂ? ਬਾਬਿਆਂ ਕੋਲ ਨਾ ਇਸ ਦਾ ਜਵਾਬ ਕੋਈ ਹੈ ਨਾ ਹੀ ਕਦੀ ਹੋਵੇਗਾ। ਇਨ੍ਹਾਂ ਨੇ ਕਿਸੀ ਤੋਂ ਕੀ ਲੈਣਾ ਇਨ੍ਹਾਂ ਨੂੰ ਜੋ ਚਾਹੀਦਾ ਏ ਉਹ ਆਪ ਮੁਹਾਰੇ ਮਿਲੀ ਜਾਂਦਾ ਹੈ। ਐਸ਼-ਆਰਾਮ, ਛੋਹਰਤ, ਮਹਿਮਾਂ, ਲਗਜ਼ਰੀ ਵੱਡੀਆਂ ਗੱਡੀਆਂ, ਮਾਇਆ ਦੇ ਅੰਬਾਰ, ਸਿਆਸੀ ਪਾਰਟੀਆਂ ਦਾ ਲੁਕਵਾਂ ਸਹਿਯੋਗ। ਗੰਭੀਰਤਾ ਨਾਲ ਵਿਚਾਰ ਕਰੀਏ ਤਾਂ ਸਮਝ ਸਕਦੇ ਹਾਂ ਕਿ ਬਾਬੇ ਲੋਕਾਂ ਨੂੰ ਆਪਣੇ ਨਾਲ ਜੋੜਦੇ ਹਨ ਤੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਤੋੜਦੇ ਹਨ। ਤੋੜਨ ਵੀ ਕਿਉਂ ਨਾ ਸ਼ਰੀਕ ਜੁ ਹੋਏ। ਸ਼ਰੀਕਾਂ ਦਾ ਕੰਮ ਹੀ ਇਹੀ ਹੁੰਦਾ ਏ।

ਬਿਪਰਵਾਦੀ ਰਹੁ-ਰੀਤਾਂ ਪੀੜ੍ਹੀ ਦਰ ਪੀੜ੍ਹੀ ਆਪ ਮੁਹਾਰੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਤੋਂ ਤੋੜਣ ਦਾ ਕੰਮ ਕਰੀ ਜਾ ਰਹੀਆਂ ਹਨ। ਅਸੀਂ ਲੋਕ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰਦੇ ਕਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਵੇਂ ਗੁਰੂ ਜੀ ਤੱਕ ਲੋਕਾਂ ਨੂੰ ਇਨ੍ਹਾਂ ਤੋਂ ਨਿਜ਼ਾਤ ਦਿਵਾਉਣ ਲਈ ਪ੍ਰਚਾਰ ਕਰਦੇ ਰਹੇ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵੀ ਇਨ੍ਹਾਂ ਦੀ ਘੋਰ ਨਿੰਦਾ ਕੀਤੀ ਗਈ ਹੈ ਪਰ ਫਿਰ ਵੀ ਅਸੀਂ ਇਨ੍ਹਾਂ ਨਾਲ ਨਹੁੰ ਤੇ ਮਾਸ ਦੇ ਰਿਸ਼ਤੇ ਦੀ ਤਰ੍ਹਾਂ ਜੁੜੇ ਆ ਰਹੇ ਹਾਂ। ਅਸਲੀਅਤ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕਰਦੇ। ਜੇ ਕੋਈ ਸਮਝਦਾਰ ਗੱਲ ਕਰਦਾ ਵੀ ਹੈ ਕਿ ਇਨ੍ਹਾਂ ਬਿਪਰਵਾਦੀ ਰਹੁ-ਰੀਤਾਂ ਤੋਂ ਤਾਂ ਸਾਨੂੰ ਰੋਕਿਆ ਗਿਆ ਹੈ ਤਾਂ ਜਵਾਬ ਮਿਲਦਾ ਹੈ ਕਿ ਸਾਡੇ ਬਜ਼ੁਰਗਾਂ ਤੋਂ ਚਲੀਆਂ ਆ ਰਹੀਆਂ ਹਨ ਇਨ੍ਹਾਂ ਨੂੰ ਕਿਵੇਂ ਛੱਡ ਸਕਦੇ ਹਾਂ। ਪਰ ਫੇਰ ਵੀ ਅਸੀਂ ਮੰਨਦੇ ਤਾਂ ਗੁਰੂ ਸਾਹਿਬ ਜੀ ਨੂੰ ਹੀ ਹਾਂ। ਉਨ੍ਹਾਂ ਨੂੰ ਇੰਨੀ

ਸਮਝ ਨਹੀਂ ਜਾਂ ਜਾਣ ਬੁੱਝ ਕੇ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਇਨ੍ਹਾਂ ਕਰਮ-ਕਾਂਡਾ, ਫਜ਼ੂਲ ਦੇ ਅਡੰਬਰਾਂ, ਟੂਣੇ-ਟਾਮਣਾ, ਮੜ੍ਹੀ-ਮਸਾਣਾ ਦੀ ਪੂਜਾ, ਵਰਤ-ਨੇਮ, ਫਾਲਤੂ ਦੇ ਤਿਉਹਾਰਾਂ, ਸਰਾਧਾਂ ਆਦਿ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰੱਜ ਕੇ ਭੰਡਿਆ ਗਿਆ ਹੈ। ਪਰ ਫੇਰ ਇਨ੍ਹਾਂ ਦੀ ਸਾਂਝ ਕਿਵੇਂ ਮੰਨੀ ਜਾ ਸਕਦੀ ਹੈ। ਹੋਰ ਤਾਂ ਹੋਰ ਇਨ੍ਹਾਂ ਦਾ ਜਿਥੇ ਜੀ ਕਰਦਾ ਏ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਰਖਾ ਦੇਂਦੇ ਹਨ। ਖਾਸ ਕਰਕੇ ਬਜ਼ੁਰਗਾਂ ਦੀਆਂ ਸਮਾਧਾਂ ਤੇ ਪਾਠ ਕਰਾਉਣ ਦੀ ਭੇਡ ਚਾਲ ਅੱਜ-ਕੱਲ ਕਾਫੀ ਚਲੀ ਹੋਈ ਹੈ।

ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਸਾਡੇ ਮਨਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਸਤਿਕਾਰ, ਇਸ ਤਰ੍ਹਾਂ ਦਾ ਰਹਿ ਗਿਆ ਹੈ ਜਿਵੇਂ ਘਰ ਵਿੱਚ ਬਜ਼ੁਰਗ ਨੂੰ ਬਾਹਰ ਵਿਹੜੇ ਵਿੱਚ ਬੈਠਾ ਦਿੱਤਾ ਜਾਂਦਾ ਹੈ ਅਤੇ ਰੋਟੀ ਪਾਣੀ ਭੇਜੀ ਜਾਂਦੇ ਹਾਂ। ਲੋਕਾਂ ਚਾਰੀ ਸਾਡਾ ਬਜ਼ੁਰਗ, ਸਾਡਾ ਬਜ਼ੁਰਗ ਕਹਿੰਦੇ ਥਕਦੇ ਨਹੀਂ, ਪਰ ਉਸ ਦਾ ਹੁਕਮ ਵੀ ਕੋਈ ਨਹੀਂ ਮੰਨਦੇ। ਸਭ ਤੋਂ ਦੁਖ ਵਾਲੀ ਗੱਲ ਇਹ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿਰਫ ਮੱਥਾ ਟੇਕਣ ਤੱਕ ਸੀਮਤ ਰੱਖਿਆ ਹੋਇਆ ਹੈ। ਉਸ ਵਿਚਲੇ ਸੰਦੇਸ਼ ਨਾਲ ਸਾਡਾ ਕੋਈ ਮਤਲਬ ਨਹੀਂ। ਜਦ ਕਿ ਇਸ ਵਿੱਚ ਸੰਦੇਸ਼ ਪੂਰੀ ਮਾਨਵਤਾ ਲਈ ਸਹੀ ਤੇ ਸੁਚੱਜੀ ਜੀਵਨ ਜਾਂਚ ਜਿਊਣ ਲਈ ਦਿੱਤਾ ਹੋਇਆ ਹੈ। ਅੱਜ ਹਾਲਾਤ ਲਗਭਗ ਡੇਢ ਸਦੀ ਪਹਿਲਾਂ ਵਾਲੇ ਬਣੇ ਹੋਏ ਹਨ ਜਦੋਂ ਵਿਦੇਸ਼ੀ ਅਖਬਾਰਾਂ ਇਹ ਕਹਿਣ ਲੱਗ ਪਈਆਂ ਸਨ ਕਿ ਆਉਣ ਵਾਲੇ 50 ਸਾਲਾਂ ਪਿਛੋਂ ਸਿੱਖਾਂ ਦੀਆਂ ਤਸਵੀਰਾਂ ਹੀ ਸਿਰਫ ਅਜਾਇਬ ਘਰਾਂ ਵਿੱਚ ਹੀ ਵੇਖਣ ਨੂੰ ਮਿਲਿਆ ਕਰਨਗੀਆਂ। ਉਸ ਸਮੇਂ ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁੱਖ ਸਿੰਘ ਤੇ ਸਾਥੀਆਂ ਨੇ ਇਹ ਚੈਲਿੰਜ ਪ੍ਰਵਾਨ ਕਰਕੇ ਸਿੱਖੀ ਦੀ ਆਨ ਤੇ ਸ਼ਾਨ ਨੂੰ ਬਚਾ ਲਿਆ ਸੀ। ਹੁਣ ਫਰਕ ਸਿਰਫ ਇਤਨਾ ਹੈ ਕਿ ਅਸੀਂ ਸਿੱਖੀ ਦੇ ਰੂਪ ਵਿੱਚ ਰਹਿ ਕੇ ਵੀ ਆਪਣੇ ਗੁਰੂਆਂ ਦੀ ਪ੍ਰਗਟ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਉਪਰਲੇ ਮਨੋਂ ਮੰਨਣ ਦਾ ਢਕੌਸ ਤਾਂ ਕਰ ਰਹੇ ਹਾਂ ਪਰ ਸਾਡੀ ਆਤਮਾ ਕਿਸੇ ਹੋਰ ਆਸਰੇ ਦੀ ਭਾਲ ਕਰ ਰਹੀ ਹੈ। ਇਸ ਦਾ ਭਾਵ ਇਹ ਹੈ ਕਿ ਸਿੱਖ ਵਿੰਗੇ-ਟੇਡੇ ਢੰਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਪ੍ਰਵਾਨ ਕਰ ਰਹੇ ਹਨ। ਜੇ ਫਿਰ ਵੀ ਇਸ ਤੱਥ ਨੂੰ ਨਹੀਂ ਮੰਨਦੇ ਫਿਰ ਅਸੀਂ ਖੁਲ੍ਹ ਕੇ ਸ਼ਰੇਆਮ ਸਾਹਮਣੇ ਕਿਉਂ ਨਹੀਂ ਆ ਰਹੇ? ਕੌਣ ਹੈ ਉਹ ਜੋ ਸਾਨੂੰ ਰੋਕਦਾ ਹੈ? ਸਾਨੂੰ ਕਿਸ ਦਾ ਡਰ ਹੈ? ਗਿਆਨੀ ਦਿੱਤ ਸਿੰਘ ਤੇ ਸਾਥੀਆਂ ਨੇ ਸਿੰਘ ਸਭਾ ਲਾਹੌਰ ਤੇ ਖਾਲਸਾ ਅਖਬਾਰ ਦੇ ਜ਼ਰੀਏ ਸਾਨੂੰ ਸਹੀ ਅਰਥਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਅਤੇ ਉਸ ਵਿੱਚਲੇ ਸੰਦੇਸ਼ ਨੂੰ ਪੇਸ਼ ਕਰ ਦਿੱਤਾ ਸੀ। ਫਿਰ ਵੀ ਸਾਡਾ ਇਹ ਹਾਲ। ਉਨ੍ਹਾਂ ਤੋਂ ਬਾਅਦ ਪਈ ਆਪੋ ਧਾਪੀ ਨੇ ਸਾਨੂੰ ਭੰਬਲ-ਭੂਸੇ ਵਿੱਚ ਪਾ ਦਿੱਤਾ ਹੈ। ਬਿਪਰਾਂ ਦੇ ਸਵਾਰਥ ਦੇ ਨਾਲ-ਨਾਲ ਬਾਬਿਆਂ, ਡੇਰੇਦਾਰਾਂ ਦੀਆਂ ਐਸ਼-ਪ੍ਰਸਤੀਆਂ ਆਦਿ ਨੇ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਟੇਡੇ ਢੰਗ ਨਾਲ ਲਗਭਗ ਵੱਖ ਕਰ ਹੀ ਦਿੱਤਾ ਹੈ ਤੇ ਆਪਣੇ ਪਾਖੰਡਵਾਦ, ਖੋਖਲੇ ਅਡੰਬਰਾਂ ਨੂੰ ਸਾਡੇ ਉਤੇ ਕਿਸੇ ਨਾ ਕਿਸੇ ਤਰੀਕੇ ਨਾਲ ਠੋਸ ਦਿੱਤਾ ਹੈ ਤੇ ਸਾਡੀ ਮਾਨਿਸਕਤਾਂ ਨੂੰ ਇਥੋਂ ਤੱਕ ਕਾਬੂ ਕਰ ਲਿਆ ਹੈ ਜਾਂ ਇਹ ਕਹੀਏ ਕਿ ਹਿਪਨੋਟਾਈਜ਼ ਕਰ ਲਿਆ ਹੈ ਕਿ ਅਸੀਂ ਉਨ੍ਹਾਂ ਦੇ ਇਸ਼ਾਰਿਆਂ ਤੇ ਹੱਸ-ਹੱਸ ਕੇ ਨੱਚ ਰਹੇ ਹਾਂ। ਜੇ ਉਨ੍ਹਾਂ ਦੇ ਇਸ ਹਿਪਨੋਟਾਈਜ਼ਮ ਦਾ ਮੁਕਾਬਲਾ ਨਾ ਕੀਤਾ, ਠੱਲ੍ਹ ਨਾ ਪਾਈ ਤਾਂ ਇਕ ਦਿਨ ਅਜੇਹਾ ਹੋਵੇਗਾ ਕਿ ਅਸੀਂ ਸਿੱਖੀ ਦੇ ਰੂਪ ਵਿੱਚ ਹੀ ਬਿਪਰ ਬਣ ਜਾਵਾਂਗੇ ਤੇ ਸਰਬ ਸਾਂਝੇ ਦੁਨੀਆਂ ਦੇ ਮਹਾਨ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਕ ਪੁਸਤਕ ਤੋਂ ਵੱਧ ਕੁਝ ਵੀ ਨਹੀਂ ਸਮਝਾਂਗੇ ਤੇ ਹੌਲੀ ਹੌਲੀ ਬਿਲਕੁਲ ਹੀ ਨਿਕਾਰ ਦੇਵਾਂਗੇ। ਇਸ ਲਈ ਬਹੁਤ ਹੀ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ ਅਤੇ ਆਉਣ ਵਾਲੇ ਸਮੇਂ ਨੂੰ ਸਾਹਮਣੇ ਰੱਖ ਕੇ ਸਹੀ ਵਿਚਾਰਾਂ ਕਰਕੇ, ਇਕਮੁਠਤਾ ਨਾਲ ਠੋਸ ਫੈਸਲਾ ਕਰਨ ਦਾ ਸਮਾਂ ਆ ਗਿਆ ਹੈ।

ਭਾਈ ਦਿੱਤ ਸਿੰਘ ਗਿਆਨੀ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਨੂੰ ਪੂਰੇ ਸੰਸਾਰ ਵਿੱਚ ਪੁੱਜਦਾ ਕਰਨ ਲਈ ਆਪਣੀ ਹਰ ਪੁਸਤਕ, ਖਾਲਸਾ ਅਖਬਾਰ ਲਾਹੌਰ ਅਤੇ ਪਿੰਡ-ਪਿੰਡ, ਸ਼ਹਿਰ-ਸ਼ਹਿਰ ਜਾ ਕੇ ਭਾਸ਼ਨਾ ਦੇ ਜਰੀਏ ਉਮਰ ਭਰ ਕੰਮ ਕੀਤਾ। ਅੱਜ ਕੱਲ ਉਨ੍ਹਾਂ ਦੇ ਮਿਸ਼ਨ ਨੂੰ ਅੱਗੇ ਤੋਰਨ ਲਈ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਦੀ ਰਹਿਨੁਮਾਈ ਹੇਠ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਸ਼ੁਰੂ ਕੀਤੀ ਹੋਈ ਹੈ। ਪਿਛਲੇ ਪੰਜ ਸਾਲਾਂ ਤੋਂ ਸੇਵਾ ਨਿਭਾ ਰਹੀ ਹੈ ਤੇ ਮੰਜ਼ਿਲ ਵੱਲ ਵਧ ਰਹੀ ਹੈ।

9465216530

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਦਸਵੀਂ ਕਿਸ਼ਤ

ਮੂਲ ਲੇਖਕ: ਸਵਰਗੀ ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਦਸਵੀਂ ਕਿਸ਼ਤ ਪੇਸ਼ ਕਰਨ ਦੀ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।

ਸੰਪਾਦਕ

ੴ ਸਤਿਗੁਰ ਪ੍ਰਸਾਦਿ

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

## ਬਾਵਾ ਸੁਮੇਰ ਸਿੰਘ ਸਾਹਿਬ ਵਾਲੇ ਗੁਰ ਬਿਲਾਸ ਦੇ ਸਿਧਾਂਤ ਦਾ ਸੰਖੇਪ ਬ੍ਰਿਤਾਂਤ

(1)

ਦਸਮੇਂ ਗੁਰ ਦੇਵ ਪਿਤਾ ਜੀ,
ਤੁਸੀਂ ਆਪਣੇ ਪੰਥ ਨੂੰ ਆਪ ਬਚਾਓ।
ਮੜ੍ਹੀ, ਮੱਟ, ਮਸਾਣੀ ਨੂੰ ਪੂਜਦੇ,
ਇਨ੍ਹਾਂ ਨੂੰ ਤੁਸੀਂ ਹਟਾਓ।
ਦਿੱਤ ਹਰੀ ਕਵੀ ਦੀ ਬੇਨਤੀ,
ਤੁਸੀਂ ਕਰੋ ਪ੍ਰਵਾਨ ਗੁਰੂ ਜੀ।
ਦੇਵੀ, ਦੇਵਤਿਆਂ ਨੂੰ ਪੂਜਦੇ ਨੇ,
ਇਨ੍ਹਾਂ ਨੂੰ ਮੁੜ ਚਰਨੀ ਲਾਓ।

(2)

ਭਟਕ ਗਏ ਤੇਰੇ ਸਿੱਖ ਜੋ,
ਇਕ ਵਾਰੀ ਦਸਮ ਪਿਤਾ ਜੀ ਫੇਰ।
ਕਰੋ ਕਿਰਪਾ ਮੁੜ ਇਨ੍ਹਾਂ ਤੇ,
ਜਿਹੜੇ ਘੁੰਮਦੇ ਫਿਰਦੇ ਚਾਰ ਚੁਫੇਰ।
ਮੜ੍ਹੀ ਸਮਾਣੀ ਫਿਰ ਪੂਜਣ ਲਗੇ,
ਦੇਵੀ ਦੇਵਤਿਆਂ ਦੇ ਲੜ ਲਗ ਗਏ।
ਦੇਵੀ ਪੂਜਣ ਦੇ ਪਖੰਡ ਨੇ,
ਲਿਆ ਫਿਰ ਇਨ੍ਹਾਂ ਨੂੰ ਘੇਰ।

### ਦੁਰਗਾ ਭਗਤ

(1)

ਦੁਰਗਾ ਪੂਜੀ ਗੁਰੂ ਨੇ,
ਸਚਾਈ ਇਹ ਹੈ ਅਟੱਲ।
ਪਰ ਤੈਨੂੰ ਨਹੀਂ ਭਾਉਂਦੀ,
ਇਹ ਸਾਰੀ ਜੋ ਗੱਲ।
ਹੋਰ ਸਬੂਤ ਵੀ ਦਿਆਂਗਾ,
ਹੁਣ ਇਸ ਤੋਂ ਮੈਂ ਅੱਗੇ।
ਬਾਵਾ ਸੁਮੇਰ ਸਿੰਘ ਦੀ ਗੁਵਾਹੀ,
ਕਰ ਦਿੱਤਾ ਇਸ ਦਾ ਹੱਲ।

(2)

ਸੁਣ ਤਖਤ ਪਟਨਾ ਸਾਹਿਬ ਦਾ,
ਜਿਥੇ ਗੁਰਾਂ ਨੇ ਧਾਰਿਆ ਸੀ ਅਵਤਾਰ।
ਉਥੋਂ ਦੇ ਸਭ ਰਹਿਣੇ ਵਾਲੇ,
ਸਿੱਖੀ ਨੂੰ ਕਰਦੇ ਬਹੁਤ ਪਿਆਰ।
ਕੱਛ, ਕੜਾ, ਕਿਰਪਾਨ ਪਹਿਨਦੇ,
ਤੇ ਨੀਲੇ, ਬਸਤਰਾਂ ਵਿੱਚ ਰਹਿੰਦੇ ਨੇ।
ਚੱਕਰ, ਸ੍ਰੀ ਸਾਹਿਬ ਤੇ ਗਾਤਰੇ,

ਉਨ੍ਹਾਂ ਲਈ ਬਣੇ ਹੋਏ ਇਕ ਉਪਹਾਰ।

(3)

ਮਨਮੋਹਣੇ ਸਿੱਖ ਉਥੋਂ ਦੇ,
ਸਿਰ ਸੁਹਣੀ ਦਸਤਾਰ ਸਜਾਉਂਦੇ ਨੇ।
ਗਿਆਨਵਾਨ ਕਵੀਸ਼ਰ ਸਾਰੇ,
ਯਸ਼ ਗੁਰੂ ਜੀ ਦਾ ਗਾਉਂਦੇ ਨੇ।
ਗੁਰੂ ਦੀ ਅੰਸ਼ ਵਾਲਿਆਂ ਨੇ,
ਵੀ ਇਹੋ ਸਚ ਅਲਾਪਿਆ ਹੈ।
ਸੁਮੇਰ ਸਿੰਘ ਮਹੰਤ ਜੋ ਵੱਡਾ,
ਉਸ ਨੇ ਵੀ ਇਸੇ ਤਰ੍ਹਾਂ ਆਖਿਆ ਹੈ।

(4)

ਉਸ ਨੇ ਇਕ ਗ੍ਰੰਥ ਹੈ ਲਿਖਿਆ,
ਜਿਸ ਦਾ ਨਾ ਰੱਖਿਆ ਗੁਰ ਬਿਲਾਸ।
ਉਸ ਵਿੱਚ ਦਸਮੇਂ ਗੁਰ ਜੀ ਦੀ,
ਕਥਾ ਦੱਸੀ ਗਈ ਹੈ ਭਾਈ ਖਾਸ।
ਬਾਵਾ ਜੀ ਨੇ ਆਪਣੇ ਮੁੱਖ ਤੋਂ,
ਦਸੀ ਹੈ ਦੇਵੀ ਦੀ ਵਡਿਆਈ ਭਾਰੀ।
ਉਸ ਨੂੰ ਸੁਣ ਕੇ ਦੇਖ ਲੈ ਤੂੰ,
ਮਨ ਤੇਰੇ ਨੂੰ ਆ ਜਾਵੇਗਾ ਧਰਵਾਸ।

(5)

ਇਸ ਦੀ ਬਹੁਤ ਹੈ ਮਾਨਤਾ,
ਸਾਰਾ ਮੰਨਦਾ ਹੈ ਇਸ ਨੂੰ ਪੰਥ।
ਮੇਰਾ ਨਿਸ਼ਚਾ ਤਾਂ ਦ੍ਰਿੜ ਹੋ ਗਿਆ,
ਜਦੋਂ ਪੜ੍ਹਿਆ ਮੈਂ ਇਹ ਗ੍ਰੰਥ।
ਆਗਿਆ ਲੈ ਦੁਰਗਾ ਦੀ,
ਖਾਲਸਾ ਗੁਰੂ ਜੀ ਸਾਜਿਆ।
ਜਿਸ ਨੇ ਹੈ ਨਿਰਣਾ ਕਰ ਦਿਤਾ,
ਧੰਨ ਹੈ ਗੁਰੂ ਜੀ ਦੀ ਅੰਸ਼।

## ਤੱਤ ਖਾਲਸਾ

(1)

ਮੇਰਾ ਮਨ ਖੁਸ਼ ਹੈ,
ਤੂੰ ਜੋ ਕੀਤੀ ਹੈ ਵਡਿਆਈ।
ਭਰਮ ਮਿਟਾਉਣ ਦਾ ਕਾਰਜ ਕਰਦੇ,
ਪੰਥ ਦੀ ਮੁਖੀਆ ਜੋ ਵੀ ਭਾਈ,
ਵਚਨ ਇਨ੍ਹਾਂ ਜੇ ਹੋਵਣ ਸਚੇ,
ਕੌਣ ਨਹੀਂ ਕੰਠ ਵਿੱਚ ਵਸਾਊ,
ਪਰ ਗੱਲ ਇਕ ਦੱਸ ਪਿਆਰੇ,
ਕੀ ਸੱਭ ਨੂੰ ਗੱਲ ਰਾਸ ਹੈ ਆਈ।

(2)

ਤਨ ਦੀ ਛਬੀ ਨਾਲ ਜੋ,
ਸੁੰਦਰ ਹੋਣ ਦਾ ਭੇਖ ਬਣਾਵੇ।
ਸਾਫ ਸੁਥਰਾ ਅਕਸ ਬਣ ਕੇ,
ਸਚੇ ਹੋਣ ਦਾ ਜੋ ਭੁਲੇਖਾ ਪਾਵੇ।
ਇਹੋ ਜਿਹੇ ਗੁਣਾਂ ਵਾਲੇ ਨੂੰ,
ਸੱਚ ਦੇ ਰੰਗ ਨਹੀਂ ਚੜ੍ਹ ਸਕਦੇ।
ਉਹ ਸ਼ਰਧਾ ਦੇ ਯੋਗ ਨਹੀਂ ਹੁੰਦੇ,
ਭਾਵੇਂ ਕਿੰਨੇ ਉਹ ਕਰਨ ਵਿਖਾਵੇ।

(3)

ਸ਼ਰਧਾ ਯੋਗ ਉਹੀ ਹੈ ਹੁੰਦੀ,
ਜਿਸ ਬਾਣੀ ਵਿੱਚ ਹੋਵੇ ਸਚਾਈ।
ਤਾਂ ਫਿਰ ਸੁਣਾਦੇ ਮੈਨੂੰ,
ਖੋਲ੍ਹ ਕੇ ਦੱਸ ਦੇ ਭੇਦ ਜੋ ਭਾਈ।
ਜੋ ਬਾਵਾ ਜੀ ਨੇ ਗ੍ਰੰਥ ਬਣਾਇਆ,
ਦੁਰਗਾ ਹੈ ਜਿਸ ਵਿੱਚ ਪ੍ਰਗਟ ਕੀਤੀ,
ਜੇ ਪ੍ਰਸੰਗ ਇਹ ਸੱਚਾ ਹੋਇਆ,
ਸ਼ੇਰਆਮ ਕਰਾਂਗਾ ਮੈਂ ਵਡਿਆਈ।

(4)

ਪਰ ਜੇ ਪਹਿਲਾਂ ਵਾਂਗ ਹੀ,
ਪਾਣੀ ਵਿੱਚ ਤੂੰ ਡਾਗਾਂ ਮਾਰੀਆਂ।
ਫਿਰ ਮੈਂ ਮੁਨਕਰ ਹੋ ਕੇ ਪਿਆਰੇ,
ਝੂਠੀਆਂ ਕਰਾਂ ਤੇਰੀਆਂ ਗੱਲਾਂ ਸਾਰੀਆਂ।
ਭੇਤ ਜ਼ਰਾ ਤੂੰ ਖੋਲ੍ਹ ਕੇ ਦਸ ਦੇ,
ਬਾਵਾ ਜੀ ਨੇ ਕੀ ਬੀਜ ਹੈ ਬੋਇਆ।
ਨਹੀਂ ਤਾਂ ਤੇਰੀਆਂ ਗੱਲਾਂ ਹੀ ਸਭ,
ਪੈ ਜਾਣਗੀਆਂ ਤੇਰੇ ਉਤੇ ਹੀ ਭਾਰੀਆਂ।

**ਦੁਰਗਾ ਭਗਤ**

(1)

ਸੁਣ ਕੇ ਸਾਰਾ ਹਾਲ ਤੂੰ,
ਹੋਵੇਂਗਾ ਬਹੁਤ ਨਿਹਾਲ।
ਦੇਖ ਲਵੀਂ ਅਜਮਾ ਕੇ,
ਕਿਹੋ ਜਿਹਾ ਸੀ ਉਨ੍ਹਾਂ ਦਾ ਖਿਆਲ।
ਪ੍ਰਸੰਗ ਉਹ ਸਾਰਾ ਖੋਲ੍ਹ ਕੇ,
ਦਸ ਦੇ ਬਹੁਤ ਹੀ ਨਾਲ ਪਿਆਰ।
ਸੁਣ ਕੇ ਪ੍ਰਸੰਗ ਸਭੇ ਹੀ,
ਮਨ ਵਿਚੋਂ ਮੁਕ ਜਾਂਦੇ ਸਭ ਸਵਾਲ।

(2)

ਬਾਵਾ ਜੀ ਫਿਰ ਦੱਸਿਆ,
ਦੇਵੀ ਪ੍ਰਗਟਾਉਣ ਦਾ ਸਾਰਾ ਹਾਲ
ਜਦ ਬੈਠੇ ਗੱਦੀ ਤੇ ਗੁਰੂ ਜੀ,
ਫਿਰ ਆਇਆ ਮਨ ਵਿੱਚ ਖਿਆਲ।
ਛਿਪਰ ਜਾਤੀ ਦੇ ਸਭ ਬ੍ਰਾਹਮਣ,
ਉਨ੍ਹਾਂ ਨੇ ਆਪਣੇ ਘਰ ਬੁਲਾਏ ਸੀ।
ਬ੍ਰਾਹਮਣਾਂ ਤਾਂਈ ਕਿਹਾ ਫਿਰ,
ਤੁਸੀਂ ਪ੍ਰਬੰਧ ਘਰ ਦਾ ਸਾਰਾ ਲਓ ਸੰਭਾਲ।

(3)

ਬ੍ਰਾਹਮਣਾਂ ਦੇ ਇਨਕਾਰ ਦੇ ਬਾਵਜੂਦ ਵੀ,
ਉਨ੍ਹਾਂ ਨੂੰ ਦੇ ਦਿਤਾ ਸਭ ਕਾਰੋਬਾਰ।
ਧਰਮ ਚੰਦ ਨੂੰ ਖਜ਼ਾਨਾ ਦੇ ਦਿਤਾ,
ਸਾਹਿਬ ਚੰਦ ਨੂੰ ਸੰਭਾਲਿਆ ਘਰ ਬਾਰ।
ਇਸ ਤਰ੍ਹਾਂ ਦੇਵੀ ਦਿੱਤਾ ਪੁਰਾਣਕ ਨੂੰ,
ਪੁਰਾਣ ਕਥਾ ਦੀ ਜਿਮੇਂਵਾਰੀ ਸੀ ਦੇ ਦਿੱਤੀ।
ਇਕ ਦੰਦ ਕਥਾ ਭੀਮ ਚੰਦਰ ਦੀ,
ਸੁਣਾਈ ਸੀ ਨਾਲ ਬਹੁਤ ਹੀ ਪਿਆਰ।

(4)

ਕਹਿੰਦਾ ਲੜਾਈ ਵਿੱਚ ਭੀਮ ਨੇ,
ਖੁੱਦੋ ਵਾਂਗ ਹਾਥੀ ਭੇਜੇ ਵਿੱਚ ਆਕਾਸ਼।
ਅੱਜ ਤੱਕ ਧਰਤੀ ਤੇ ਡਿਗੇ ਨਹੀਂ,
ਨਾ ਹੈ ਹੁਣ ਕੋਈ ਡਿਗਣ ਦੀ ਆਸ।
ਗੁਰੂ ਜੀ ਨੇ ਸੀ ਫਿਰ ਪੁਛਿਆ,
ਭੀਮ ਵਿੱਚ ਏਨਾ ਬਲ ਕਿਵੇਂ ਸੀ ਆਇਆ।
ਉੱਤਰ ਵਿੱਚ ਦੇਵੀ ਦਿੱਤੇ ਨੇ,
ਦੱਸੀ ਗੁਰੂ ਜੀ ਨੂੰ ਗੱਲ ਖਾਸਮ ਖਾਸ।

(5)

ਕਹਿੰਦਾ ਭੀਮ ਚੰਦਰ ਨੇ ਸੀ,
ਸਵਾ ਲੱਖ ਬ੍ਰਾਹਮਣਾਂ ਨੂੰ ਭੋਜਨ ਛਕਾਇਆ।
ਜੱਗ ਦੇ ਨਾਲ ਹੀ ਉਸ ਨੇ,
ਹਵਨ ਇਕ ਬਹੁਤ ਵੱਡਾ ਸੀ ਕਰਵਾਇਆ।
ਫਿਰ ਦੇਵੀ ਨੇ ਭੀਮ ਨੂੰ,
ਤਾਕਤਵਰ ਯੋਧੇ ਦਾ ਵਰ ਦਿੱਤਾ ਸੀ।
ਗੁਰੂ ਜੀ ਨੇ ਮੁੜ ਕੇ ਫਿਰ,
ਇਸ ਤਰ੍ਹਾਂ ਸੀ ਹੁਕਮ ਫੁਰਮਾਇਆ।

(6)

ਕੀ ਤੁਸੀਂ ਵੀ ਜੱਗ ਕਰ ਸਕਦੇ ਹੋ?
ਕਿ ਗੱਲਾਂ ਨਾਲ ਹੀ ਢਿੱਡ ਭਰਦਾ ਏ।
ਇਹੋ ਸਾਡੀ ਰੋਜ਼ੀ ਰੋਟੀ ਹੈ,
ਇਹੋ ਹੀ ਧੰਦਾ ਸਾਡੇ ਘਰ ਦਾ ਏ।
ਇਹੋ ਸਭ ਕੁਝ ਸੁਣਕੇ ਗੁਰੂ ਜੀ,
ਜੱਗ ਕਰਨ ਦੀ ਹਾਂ ਕਰ ਦਿੱਤੀ ਸੀ।
ਤੇ ਦੇਵੀ ਪ੍ਰਗਟ ਕਰਨ ਦੀ,
ਦੇਖਾਂਗਾ ਇਛਾ ਪੂਰੀ ਕਿਹੜਾ ਕਰਦਾ ਏ?

**ਭਾਵ**–ਬਾਵਾ ਜੀ ਨੇ ਦੇਵੀ ਪ੍ਰਗਟ ਕਰਨ ਦਾ ਕਾਰਨ ਇਹ ਦੱਸਿਆ ਕਿ ਜਦ ਗੁਰੂ ਜੀ ਗੱਦੀ ਪਰ ਬੈਠ ਗਏ ਤਦ ਉਨ੍ਹਾਂ ਨੇ ਛਿਪ੍ਰ ਜਾਤੀ ਦੇ ਬ੍ਰਾਹਮਨ ਬੁਲਾਏ ਅਰ ਅਪਨੇ ਘਰ ਬਾਰ ਦਾ ਸਾਰਾ ਪ੍ਰਬੰਧ ਉਨ੍ਹਾਂ ਦੇ ਹੱਥ ਵਿੱਚ ਦੇਣ ਲਈ ਆਖਯਾ, ਭਾਵੇਂ ਬ੍ਰਾਹਮਨਾਂ ਨੇ ਇਨਕਾਰ ਭੀ ਕੀਤਾ ਪ੍ਰੰਤੂ ਤਾਂ ਭੀ ਗੁਰੂ ਜੀ ਨੇ ਉਨ੍ਹਾਂ ਦੇ ਹੀ ਹਵਾਲੇ ਸਭ ਕਾਰੋਬਾਰ ਕਰ ਦਿੱਤਾ, ਜੈਸਾ ਕਿ ਧਰਮ ਚੰਦ ਦੇ ਹੱਥ ਖਜ਼ਾਨੇ ਦਿੱਤੇ ਅਰ ਸਾਹਿਬ ਚੰਦ ਨੇ ਘਰਬਾਰ ਦੀ ਦੀਵਾਨੀ ਲੀਤੀ, ਇੱਸੇ ਤਰ੍ਹਾਂ ਇਕ ਦੇਵੀ ਦਿੱਤਾ ਨਾਮੇਂ ਪੁਰਾਣਕ ਸਾ ਉਹ ਪੁਰਾਣਾਂ ਦੀ ਕਥਾ ਸੁਨਾਉਂਦਾ ਹੁੰਦਾ ਸੀ, ਜਿਸ ਤੇ ਇੱਕ ਦਿਨ ਭੀਮ ਚੰਦ੍ਰ ਦੇ ਬਲ ਦੀ ਕਥਾ ਆਈ ਕਿ ਉਨ੍ਹਾਂ ਨੇ ਲੜਾਈ ਵਿੱਚ ਖੁੱਦੋ ਵਾਂਗ ਹਾਥੀ ਭੁਵਾ-ਭੁਵਾ ਕੇ ਮਾਰੇ ਜਿਸ ਤੇ ਉਹ ਅੱਜ ਤਕ ਆਕਾਸ ਵਿੱਚ ਹੀ ਭੌਂਦੇ ਹਨ।

ਇਸ ਪਰ ਗੁਰੂ ਜੀ ਨੇ ਪੁੱਛਿਆ ਕਿ ਭੀਮ ਵਿੱਚ

ਇਤਨਾ ਬਲ ਕਿਸ ਤਰ੍ਹਾਂ ਹੋ ਗਿਆ ਕਿ ਜਿਸ ਦਾ ਉਤ੍ਰੋਂ ਦੇ ਵੀ ਦਿੱਤੇ ਨੇ ਇਹ ਦਿੱਤਾ ਕਿ ਉਸ ਨੇ ਸਵਾ ਲੱਖ ਬ੍ਰਾਹਮਨ ਨੂੰ ਭੋਜਨ ਛਕਾਯਾ ਸਾ ਅਰ ਜੱਗ ਕਰਕੇ ਹਵਨ ਕੀਤਾ ਫਿਰ ਦੇਵੀ ਨੇ ਵਰ ਦਿੱਤਾ ਸੀ, ਇਸ ਪਰ ਗੁਰੂ ਜੀ ਨੇ ਕਥਨ ਕਿ ਕਿਆ ਤੁਸੀਂ ਭੀ ਅਜੇਹਾ ਜੱਗ ਕਰ ਸਕਦੇ ਹੋ ਕਿ ਐਵੇਂ ਗੱਲਾਂ ਨਾਲ ਹੀ ਪ੍ਰਚਾਉਂਦੇ ਹੋ ਇਸ ਨੂੰ ਸੁਨਕੇ ਪੰਡਤ ਨੇ ਬੇਨਤੀ ਕੀਤੀ ਕਿ "ਜੇ ਅਸੀਂ ਜੱਗ ਨਹੀਂ ਕਰਾਏਂਗੇ ਤਾਂ ਕਿਆ ਕਿਸੇ ਦੀ ਨੌਕਰੀ ਕਰਕੇ ਖਾਵੇਂਗੇ" ਜਦ ਉਸ ਪੰਡਤ ਨੇ ਇਤਨਾ ਦਮ ਮਾਰਿਆ ਤਦ ਗੁਰੂ ਜੀ ਨੇ ਕਿਹਾ ਕਿ ਅੱਛਾ ਅਸੀਂ ਭੀ ਜੱਗ ਕਰਾਉਂਦੇ ਹਾਂ ਤੁਸੀਂ ਸਾਨੂੰ ਭੀ ਦੇਵੀ ਪ੍ਰਗਟ ਕਰ ਦੇਵੋ।

## ਤੱਤ ਖਾਲਸਾ

(1)

ਪਹਿਲੀ ਗੱਲ ਪਿਆਰਿਆ,
ਇਸ ਵਿੱਚ ਨਹੀਂ ਕੋਈ ਸਚਾਈ।
ਬਾਵਾ ਸੁਮੇਰ ਸਿੰਘ ਨੇ,
ਹੈ ਕਹਾਣੀ ਇਕ ਨਵੀਂ ਬਣਾਈ।
ਪੰਡਤ ਦੇਵੀ ਦਿੱਤਾ ਨੇ ਭੀਮ ਚੰਦ ਦੀ,
ਇਕ ਨਵੀਂ ਗੱਲ ਆਖ ਦਿਤੀ।
ਪਹਿਲੇ ਵਾਲੇ ਕਵੀਆਂ ਨੇ,
ਦੱਸੀ ਨਹੀਂ ਗੱਲ ਇਵੇਂ ਦੀ ਭਾਈ,

(2)

ਸੁਖਾ ਸਿੰਘ ਇੱਦਾਂ ਹੈ ਦੱਸਦਾ,
ਵਾਪਸ ਜਦੋਂ ਗੁਰੂ ਸ਼ਿਕਾਰ ਤੋਂ ਆਏ।
ਪੰਥ ਖਾਲਸਾ ਸਾਜਣ ਦੇ,
ਖਿਆਲ ਸੀ ਮਨ ਦੇ ਵਿੱਚ ਆਏ।
ਤਾਂ ਪੰਥ ਖਾਲਸਾ ਨਿਆਰਾ,
ਦਿੱਸੇ ਸਾਰੇ ਜੱਗ ਤੋਂ ਭਾਈ ਜੀ।
ਇਸ ਦੇ ਉਲਟ ਰਵੀ ਪ੍ਰਕਾਸ਼ ਨੇ,
ਹੈ ਕੁਝ ਹੋਰ ਹੀ ਕਾਰਨ ਦਰਸਾਏ।

(3)

ਕਿਹਾ ਉਸ ਨੇ, ਜਦ ਗੁਰੂ ਨੇ ਵੇਖਿਆ,
ਕਿ ਹਿੰਦੂ ਤੁਰਕਾਂ ਨੇ ਸਿੱਖ ਸੀ ਉਲਝਾਏ।
ਜਿਸ ਕਰਕੇ ਉਹ ਸਾਰੇ ਚਲਕੇ,
ਗੁਰੂ ਜੀ ਦੇ ਦਰਬਾਰ ਸੀ ਆਏ।
ਕਰੀ ਬੇਨਤੀ ਸਤਿਗੁਰ ਅਗੇ,
ਕਿ ਹਿੰਦੂ ਤੁਰਕ ਦੋਵੇਂ ਜੁਲਮ ਕਰਦੇ ਨੇ।
ਤਾਂ ਗੁਰੂ ਨੇ ਪੰਥ ਚਲਾਉਣ ਲਈ,
ਦੁਰਗਾ ਪ੍ਰਗਟ ਕਰਨ ਦੇ ਖਿਆਲ ਪ੍ਰਗਟਾਏ।

(4)

ਸੁਮੇਰ ਸਿੰਘ ਨੇ ਦੋਨਾਂ ਤੋਂ,
ਹੀ ਉਲਟਾ ਰਾਗ ਹੈ ਗਾਇਆ।
ਦੇਵੀ ਦਿੱਤੇ ਦੀ ਕਥਾ ਮੁਤਾਬਿਕ,
ਗੁਰੂ ਦੇ ਮਨ ਵਿੱਚ ਖਿਆਲ ਸੀ ਆਇਆ।
ਭੀਮ ਵਰਗਾ ਬਲ ਪਾਉਣ ਦੀ ਖਾਤਰ,
ਉਦਮ ਕਰਨ ਦਾ ਵਿਚਾਰ ਸੀ ਕੀਤਾ।
ਹੁਣ ਦਸ ਤਿੰਨਾਂ 'ਚੋਂ ਕੌਣ ਸੱਚ੍ਹਾ ਹੈ,
ਤਿੰਨਾਂ ਨੇ ਵੱਖ-ਵਖ ਪੱਖ ਦਰਸਾਇਆ।

(5)

ਜੋ ਪਹਿਲੇ ਦੋ ਨੇ ਕਿਹਾ ਹੈ,
ਜਾਂ ਬਾਵਾ ਹਾਂ 'ਚ ਹਾਂ ਮਿਲਾਵੇ।
ਕੀ ਉਹ ਦੋਨੋਂ ਸੱਚ ਹਨ?
ਇਸ 'ਤੇ ਆਪਣੀ ਗਵਾਹੀ ਪਾਵੇ।
ਜਾਂ ਪਹਿਲਿਆਂ ਨੂੰ ਝੂਠਾ ਕਹੇ,
ਜਾਂ ਐਵੇਂ ਜੱਬਲੀ ਮਾਰੀ ਹੈ।
ਪਹਿਲਾਂ ਇਸ ਗੱਲ ਤੇ ਕਰੋ ਵਿਚਾਰ,
ਤਾਂ ਕਿ ਠੀਕ ਕਹਾਣੀ ਸਾਹਮਣੇ ਆਵੇ।

(6)

ਦੇਖੋ ਬਾਵਾ ਸੁਮੇਰ ਸਿੰਘ ਦੇ,
ਵਚਨ ਨੇ ਬਹੁਤ ਨਿਆਰੇ।
ਕਹਿੰਦਾ ਗੁਰੂ ਨੇ ਬੈਠ ਗੱਦੀ ਤੋਂ,
ਸਦ ਲਏ ਸੀ ਬ੍ਰਾਹਮਣ ਸਾਰੇ।
ਕਿਸੇ ਨੂੰ ਸੀ ਦੀਵਾਨ ਬਣਾਇਆ,
ਕਿਸੇ ਨੂੰ ਖਜਾਨੇ ਦੀ ਕੁੰਜੀ ਦਿੱਤੀ।
ਕਥਾ ਸੁਨਾਉਣ ਲਈ ਗੁਰੂ ਨੇ,
ਰੱਖ ਲਏ ਸੀ ਕੁਝ ਪਿਆਰੇ।

ਚਲਦਾ

9465216530

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਆਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

## ਗੁਰੂ ਜੀ ਦੀ ਤਸਵੀਰ

ਬਹਾਦਰ ਸ਼ਾਹ ਦੇ ਮਨ ਆਈ ਕਿ ਆਪਣੇ ਸ਼ਾਹੀ ਮਸੱਵਰ ਪਾਸੋਂ ਪੀਰ ਜੀ ਦੀ ਤਸਵੀਰ ਬਣਵਾ ਲੈਣੀ ਚਾਹੀਦੀ ਹੈ, ਇਸ ਸਲਾਹ ਵਿੱਚ ਭਾਈ ਨੰਦ ਲਾਲ ਜੀ ਨੂੰ ਸ਼ਾਮਲ ਕਰ ਲਿਆ। ਭਾਈ ਜੀ ਨੇ ਵੀ ਹਾਂ ਵਿੱਚ ਹੁੰਗਾਰਾ ਭਰਿਆ। ਇਸ ਕੰਮ ਦੀ ਹਜ਼ੂਰ ਜੀ ਤੋਂ ਮਨਜ਼ੂਰੀ ਲੈਣੀ ਵੀ ਭਾਈ ਨੰਦ ਲਾਲ ਜੀ ਦੇ ਜ਼ੁਮੇਂ ਲੱਗੀ। ਸੋ ਭਾਈ ਸਾਹਿਬ ਨੇ ਸਤਿਗੁਰ ਜੀ ਤੋਂ ਆਗਿਆ ਲੈ ਮਸੱਵਰ ਨੂੰ ਬੁਲਾ ਕੇ ਤਸਵੀਰ ਬਣਵਾ ਲਈ।

ਭਾਈ ਨੰਦ ਲਾਲ ਤੇ ਮਿਰਜ਼ਾ ਇਮਾਨ ਬੇਗ ਦੇ ਸਲਾਹ ਤੇ ਮਸ਼ਵਰੇ ਨਾਲ ਪੰਜਾਬੋਂ ਆਏ ਸਿੰਘਾਂ ਵਾਸਤੇ ਪੰਜ ਲੱਖ ਰੁਪਿਆ ਤੇ ਕੁਝ ਮੋਹਰਾਂ ਗੁਰੂ ਕੇ ਡੇਰੇ ਭੇਜ ਦਿੱਤੀਆਂ, ਅਤੇ ਇੱਕ ਲੱਖ ਦਾ ਜ਼ਰ ਜ਼ੇਵਰ, ਸੋਨੇ ਚਾਂਦੀ ਦੇ ਬਰਤਨ, ਰੇਸ਼ਮੀ ਤੇ ਪਸ਼ਮੀਨੇ ਦੇ ਬਸਤਰ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਜੀ ਦੇ ਪਾਸ ਹਵੇਲੀ ਵਿੱਚ ਘਲ ਦਿੱਤੇ। ਹੋਰ ਲੰਗਰ (ਜਿਥੋਂ ਯਾਤਰੀ, ਅਤਿਥੀ, ਸਾਧੂ, ਫਕੀਰ ਆਦਿ ਰੋਜ਼ਾਨਾ ਖਾਣਾ ਖਾਂਦੇ ਸਨ। ਸਵਾ ਸੌ ਰੁਪੈ ਦੀ ਰਸਦ, 90 ਘੋੜਿਆਂ ਦਾ ਦਾਨਾ ਪੱਠਾ ਤੇ ਬਾਰਾਂ ਹਜ਼ਾਰ ਰੁਪੈ ਨਕਦ ਲੰਗਰ ਦੇ ਨਾਂ ਲਾ ਦਿੱਤਾ। ਗੁਰੂ ਜੀ ਦੇ ਡੇਰੇ ਗਿਆ ਪਦਾਰਥ ਗੁਰੂ ਜੀ ਤਾਂ ਨਹੀਂ ਸੀ ਲੈਂਦੇ, ਪਰ ਬਾਬਾ ਕਿਰਪਾਲ ਸਿੰਘ (ਗੁਰੂ ਜੀ ਦਾ ਮਾਮਾ) ਮੁਨਸ਼ੀ ਸਾਹਿਬ ਚੰਦ, ਭਾਈ ਮਨੀ ਸਿੰਘ, ਭਾਈ ਰਾਮ ਦਿਆਲ, ਭਾਈ ਨੰਦ ਲਾਲ, ਭਾਈ ਧਰਮ ਸਿੰਘ ਤੇ ਭਾਈ ਹਰਦਿਤ ਸਿੰਘ ਆਦਿ ਮੁਖੀਆਂ ਨੇ ਮੋੜਨਾ ਚੰਗਾ ਨਾ ਸਮਝਿਆ ਤੇ ਸਤਿਗੁਰਾਂ ਦੀ ਪ੍ਰਵਾਨਗੀ ਲੈਣ ਵਿੱਚ ਸਫਲ ਹੋ ਕੇ ਉਸੇ ਧਨ ਨੂੰ ਸਾਰੇ ਪੰਜਾਬੋਂ ਆਏ ਸਿੰਘਾਂ ਵਿੱਚ ਵਰਤਾ ਦਿੱਤਾ। ਜਿਸ ਤੋਂ ਸਾਰੇ ਖੁਸ਼ੀ ਹੋ ਕੇ ਧੰਨ ਗੁਰੂ ਧੰਨ ਗੁਰੂ ਕਹਿੰਦੇ ਛੁਟੀਆਂ ਲੈ ਕੇ ਆਪੋ ਆਪਣੇ ਘਰਾਂ ਨੂੰ ਗਏ।

ਏਧਰ ਬਹਾਦਰ ਸ਼ਾਹ ਨੂੰ ਸੰਸਾ ਭਾਸਿਆ, ਕਿ ਕਿਤੇ ਗੁਰੂ ਜੀ ਮੇਰੇ ਨਾਲ ਨਾਰਾਜ਼ ਨਾ ਹੋ ਗਏ ਹੋਣ। ਸੋ ਇਸ ਨੇ ਆਪਣਾ ਰੋਜ਼ ਦਾ ਹਾਜ਼ਰ ਹੋਣ ਦਾ ਪ੍ਰੋਗਰਾਮ ਬਣਾ ਲਿਆ। ਵੱਖ ਵੱਖ ਤਰ੍ਹਾਂ ਦੇ ਖੇਡ, ਤਮਾਸ਼ੇ ਤੇ ਕਰਤਬ, ਬਹਾਦਰੀ ਦੇ ਜੌਹਰ ਵੇਖਣੇ ਤੇ ਵਖਾਣੇ, ਅਖਾੜੇ ਰਚਾਣੇ, ਕੁਸ਼ਤੀਆਂ, ਗਤਕੇ ਬਾਜ਼ੀ, ਸੌਂਚੀ, ਤਲਵਾਰ ਦੇ ਕਰਤਬ, ਤੀਰ ਕਮਾਣ ਦੇ ਮੁਕਾਬਲੇ, ਵੇਖਣ ਵਖਾਉਣ ਦੇ ਮੇਲੇ ਰੋਜ਼ਾਨਾ ਲਗਦੇ ਸਨ। ਸ਼ਿਕਾਰ ਗਾਹਵਾਂ ਦੀ ਸੈਲ ਵੀ ਸ਼ਾਮਲ ਸੀ। ਇਸ ਤਰ੍ਹਾਂ ਦਿਨ ਕਟੀ ਹੁੰਦੀ ਰਹੀ।

## ਦੱਖਣ ਜਾਣਾ

ਜਦ ਬਹਾਦਰ ਸ਼ਾਹ ਨੇ ਦਿੱਲੀ ਦੇ ਗਿਰਦੋ ਨਵਾਹ ਦਾ ਬੰਦੋਬਸਤ ਡੇਢ ਮਹੀਨੇ ਵਿਚ ਕਰ ਲਿਆ ਤਾਂ ਦੱਖਣ ਜਾਣ ਦੀ ਤਿਆਰੀ ਅਰੰਭੀ। ਕਲਗੀਧਰ ਜੀ ਨੂੰ ਬਿਨੈ ਕਰ ਕਰ ਦੱਖਣ ਜਾਣ ਲਈ ਪ੍ਰੇਰ ਹੀ ਲਿਆ। ਸ਼ਾਹ ਨੇ ਮਾਰਚ 1707 ਈ: ਨੂੰ ਦੱਖਣ ਦਾ ਸਫਰ ਅਰੰਭ ਕਰ ਦਿੱਤਾ। ਉਮਰਾ ਅਕਰਮ ਖਾਂ ਤੇ ਦੀਵਾਨ ਹਾਕਮ ਰਾਏ ਨੂੰ ਤਾਕੀਦ ਕਰ ਗਿਆ, ਕਿ ਤੁਸਾਂ ਪੀਰ ਜੀ ਨੂੰ ਨਾਲ ਲੈ ਕੇ ਆਉਣਾ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੂੰ ਸਿੱਖ ਸੰਗਤਾਂ ਨੇ 11 ਦਿਨ ਨਾ ਤੁਰਨ ਦਿੱਤਾ। ਸੰਗਤਾਂ ਇਹ ਨਹੀਂ ਚਾਹੁੰਦੀਆਂ ਸਨ ਕਿ ਗੁਰੂ ਜੀ ਦੱਖਣ ਵੱਲ ਜਾਣ, ਸਗੋਂ ਉਹਨਾਂ ਦੀ ਇੱਛਾ ਤਾਂ ਦਿੱਲੀ ਰੱਖਣ ਦੀ ਸੀ। ਆਖਰ ਪ੍ਰੇਮ ਬਧਿਆਂ ਨੂੰ ਗੁਰਬਾਣੀ ਦਵਾਰਾ ਉਪਦੇਸ਼ ਦੇ ਕੇ ਧੀਰਜ ਦਿੱਤੀ ਤੇ ਆਖਿਆ, (ਮਾਤਾ ਸੁੰਦਰੀ ਵੱਲ ਇਸ਼ਾਰਾ ਕਰਕੇ) ਇਹਨਾਂ ਦੀ ਸੇਵਾ ਵਿਚ ਕੋਈ ਕਸਰ ਨਾ ਰਖਣੀ। ਕੋਈ ਫਰਕ ਨਾ ਪੈਣ ਦੇਣਾ। ਮਾਤਾ ਸੁੰਦਰੀ ਜੀ ਦੀ ਇੱਛਾ ਨਾਲ ਜਾਣ ਦੀ ਤੀਬਰ ਇੱਛਾ ਸੀ। ਪਰ ਸਾਹਿਬਾਂ ਦੇ ਹੁਕਮ ਦੀ ਪਾਲਣਾ ਕਰਨੀ ਆਪਣਾ ਧਰਮ ਸਮਝ ਕੇ ਦਿੱਲੀ ਰਹਿਣਾ ਮੰਨ ਲਿਆ। ਮਾਤਾ ਸਾਹਿਬ ਕੌਰਾਂ ਜੀ ਨੇ ਰੋ-ਰੋ ਕੇ ਹੱਠ ਵਿਖਾਇਆ ਤਾਂ ਉਹਨਾਂ ਨੂੰ ਲੈ ਕੇ ਆਪ ਜੀ ਨੇ ਆਗਰੇ ਵੱਲ ਮਾਰਚ ਸ਼ੁਰੂ ਕੀਤਾ।

## ਨਵਾਬਖਾਨਿ ਖਾਨਾਨ

ਇਸ ਦਾ ਅਸਲ ਨਾਮ ਮੁਨਇਮ ਖਾਨ ਸੀ। ਇਸ ਦੇ ਪਿਤਾ ਦਾ ਨਾਮ ਸੁਲਤਾਨ ਬੇਗਬਰਲਾਸ ਸੀ। ਇਹ ਲਾਹੌਰ

ਵਿਚ ਸ਼ਾਹਜ਼ਾਦਾ ਮੁਅਜ਼ਮ ਦੇ ਤਾਬੇ ਲਾਹੌਰ ਦਾ ਗਵਰਨਰ 1704-1707 ਤਕ ਰਿਹਾ। ਔਰੰਗਜ਼ੇਬ ਦੀ ਮੌਤ ਪਿੱਛੋਂ ਸ਼ਾਹਜਾਦਾ ਮੁਅਜ਼ਮ ਜਦ ਬਾਦਸ਼ਾਹ ਬਣਿਆ ਤਾਂ ਇਸ ਨੂੰ ਖਾਨਿ ਖਾਨਾਨ ਦਾ ਖਿਤਾਬ ਦੇ ਕੇ ਆਪਣਾ ਵੱਡਾ ਵਜ਼ੀਰ ਨਿਯੁਕਤ ਕੀਤਾ। ਇਸ ਦੀ ਪਹਿਲੀ ਮੁਲਾਕਾਤ ਗੁਰੂ ਗੋਬਿੰਦ ਸਿੰਘ ਜੀ ਨਾਲ 1707 ਈ: ਵਿੱਚ ਆਗਰੇ ਹੋਈ। ਦੂਜੀ ਵਾਰ 23 ਜੁਲਾਈ 1707 ਈ: ਨੂੰ ਬਹਾਦਰ ਸ਼ਾਹ ਦੇ ਨਾਲ ਹੋਈ ਸੀ।

ਇਹ ਬਾਦਸ਼ਾਹ ਬਹਾਦਰ ਸ਼ਾਹ ਦਾ ਵੱਡੇ ਵਜ਼ੀਰ ਦਾ ਕੰਮ ਸੋਚ ਸਮਝ ਕੇ ਕਰਦਾ ਰਿਹਾ ਸੀ। ਗੁਰੂ ਜੀ ਦੇ ਦੋਸ਼ੀਆਂ ਨੂੰ ਸਜ਼ਾ ਬਹਾਦਬ ਸ਼ਾਹ ਤੋਂ ਨਾ ਦਿਵਾਉਣ ਵਿੱਚ ਇਸ ਦਾ ਸਲਾਹ ਮਸ਼ਵਰਾ ਹੀ ਸੀ। ਕਿ "ਅਜੇ ਨਵਾਂ ਨਵਾਂ ਕੰਮ ਹੈ ਬਾਦਸ਼ਾਹੀ ਮਿਲੀ ਨੂੰ, ਕਿਤੇ ਓਹ ਨਾ ਹੋਵੇ ਕਿ ਦੇਸ਼ ਵਿੱਚ ਬਗ਼ਾਵਤ ਹੋ ਜਾਏ।"

ਇਸ ਦੀ ਮੌਤ 18 ਫਰਵਰੀ 1711 ਈ: ਨੂੰ ਸਢੌਰੇ ਤੋਂ ਬਨੂੜ ਵੱਲ ਜਦ ਸ਼ਾਹੀ ਕੈਂਪ ਜਾ ਰਿਹਾ ਸੀ, ਹੋਈ।

*(ਵੇਖੋ ਸ੍ਰੀ ਗੁਰੂ ਸੋਭਾ ਸੰਪਾਦਕ ਡਾ. ਗੰਡਾ ਸਿੰਘ ਸਫਾ 159)*

ਸਤਿਗੁਰ ਕਲਗੀਧਰ ਜੀ ਦੀ ਆਗਰੇ ਆਮਦ ਸੁਣ ਕੇ ਖਾਨ ਖਾਨਾਂ ਨੇ ਆਪਣੇ ਬਾਗੀਚੇ ਵਿੱਚ ਆਪਣੇ ਆਦਮੀਆਂ ਪਾਸੋਂ ਪ੍ਰਬੰਧ ਕਰਾ ਕੇ ਉਨ੍ਹਾਂ ਨੂੰ ਗੁਰੂ ਜੀ ਦੀ ਅਗਲਵਾਂਡੀ ਸਵਾਗਤ ਲਈ ਭੇਜਿਆ। ਡੇਰਾ ਕਰਾ ਕੇ ਰਸਦ ਪਾਣੀ ਦਾ ਪ੍ਰਬੰਧ ਕੀਤਾ। ਘੋੜਿਆਂ ਦੇ ਘਾਹ ਦਾਨੇ ਦੇ ਕੇ ਨਵਾਬ ਖਾਨ ਖਾਨਾਂ* ਨੂੰ ਸਾਰੀ ਖਬਰ ਦਿੱਤੀ। ਅਗਲੇ ਦਿਨ ਨਵਾਬ ਆਪ ਗੁਰੂ ਜੀ ਨੂੰ ਮਿਲਣ ਆਇਆ। ਭੇਟਾ ਨਜ਼ਰ ਨਿਆਜ਼ ਅੱਗੇ ਰਖ ਸਿਰ ਝੁਕਾਇਆ। ਸਤਿਗੁਰ ਜੀ ਨੇ ਫੁਰਮਾਇਆ। ਨਵਾਬ ਜੀ! ਤੁਸੀਂ ਤਾਂ ਬਹੁਤ ਉਮਰ ਦੇ ਹੋ ਆਪ ਨੇ ਸਿਰ ਨਹੀਂ ਝੁਕਾਉਣਾ ਸੀ ਤਾਂ ਨਵਾਬ ਨੇ ਕਿਹਾ ਕਿ ਗੁਰ ਨਾਨਕ ਦਾ ਘਰ ਵੱਡਾ ਹੈ। ਆਪ ਉਸ ਗੁਰ ਨਾਨਕ ਦੀ ਗੱਦੀ ਦੇ ਜਾ-ਨਸ਼ੀਨ ਹੋ ਨਾਲੇ ਉਨ੍ਹਾਂ ਵਿੱਚ ਤੇ ਆਪ ਵਿੱਚ ਕੋਈ ਫਰਕ ਨਹੀਂ। ਇਸ ਲਈ ਸਾਡਾ ਗ੍ਰਿਹਸਤੀਆਂ ਦਾ ਸਿਰ ਝੁਕਾਉਣਾ ਹੀ ਬਣਦਾ ਹੈ। ਹਜ਼ੂਰ! ਬੜੇ ਚਿਰ ਤੋਂ ਆਪ ਦੇ ਦੀਦਾਰਿਆਂ ਦਾ ਚਾਹਵਾਨ ਸਾਂ। ਅੱਜ ਅੱਲਾ ਪਾਕ ਨੇ ਮੇ ਰੀ ਇੱਛਾ ਪੂਰੀ ਕਰ ਦਿੱਤੀ ਹੈ। ਹੁਣ ਅਰਜ਼ ਇਹ ਹੈ ਕਿ ਬਿਰਧ ਹੋ ਗਿਆ ਹਾਂ ਮਨ ਸ਼ਾਂਤੀ ਵਾਸਤੇ ਕੋਈ ਉਪਾਅ ਦੱਸੋ ਤਾਂ ਕਿ ਅੱਲਾ ਪਾਕ ਦੀ ਦਰਗਾਹੋਂ ਸੁਰਖਰੂ ਹੋ ਸਕਾ। ਦਸਮ ਪਾਤਸ਼ਾਹ ਜੀ ਨੇ ਫੁਮਾਇਆ, ਕਿ ਨਵਾਬ ਜੀ ! ਪਹਿਲਾਂ ਮਨ ਨੂੰ ਵੱਸ ਵਿੱਚ ਕਰੋ "ਮਨ ਤੂੰ ਜੋਤ ਸਰੂਪ ਹੈਂ ਆਪਣਾ ਮੂਲ ਪਛਾਨ" ਮਨ ਵਸ ਕਰਨ ਲਈ ਪੰਜ ਗਿਆਨ ਇੰਦਰਿਆਂ ਨੂੰ ਆਪਣੇ ਵੱਸ ਕਰੋ। ਤੇ ਧਿਆਨ (ਸੁਰਤ) ਉਸ ਅੱਲਾਹ ਪਾਕ ਨਾਲ ਜੋੜੋ ਭਾਵ ਸੁਰਤ ਰਾਹੀਂ ਮਨ ਨੂੰ ਉਸ ਈਸ਼ਵਰ ਨਾਲ ਇਸ ਤਰ੍ਹਾਂ ਡੂੰਘਾ ਜੋੜੋ ਕਿ ਮਘਨ ਹੋ ਜਾਓ। ਅੱਖੀਆਂ ਖੁਲ੍ਹੀਆਂ ਹੋਈਆਂ ਵੀ ਉਸ ਤੋਂ ਬਿਨਾਂ ਕੁਝ ਹੋਰ ਨਾ ਵੇਖ ਸਕਣ। ਕੰਨ ਕੁਝ ਹੋਰ ਨਾ ਸੁਣ ਸਕਣ। ਜੀਵਨ ਨੂੰ ਅਮਲੀ ਜੀਵਨ ਬਣਾਓ। ਸੁਨਣ, ਮੰਨਣ ਤੇ ਨਿਧਿਆਸਨ, ਇਹ ਤਿੰਨ ਪੜਾਓ ਮਨ ਟਿਕਾਉਂਦੇ ਹਨ। ਪਹਿਲਾਂ ਸੁਣੋ, ਫਿਰ ਸੁਣ ਕੇ (ਪੜਤਾਲ ਕਰੋ ਤੇ) ਮੰਨੋ ਕਿ ਹਾਂ ਇਹ ਠੀਕ ਹੈ। ਜਦ ਮੰਨਣ ਵਿੱਚ ਆ ਗਿਆ ਤਾਂ ਫਿਰ ਉਸ ਤੇ ਅਮਲ ਕਰੋ। ਮਿਸਾਲ ਸੁਣਿਆ ਹੈ, ਅੱਲਾ ਪਾਕ ਵਾਹਿਦ ਇਕ ਹੈ, ਤਾਂ ਪੜਚੋਲ ਕਰੋ ਕਿ ਵਾਹਿਦ ਹੈ ਇਕ ਹੈ ਜਾਂ ਕੋਈ ਹੋਰ ਵੀ ਉਸ ਦਾ ਸਾਨੀ ਹੈ, ਜੇ ਸਾਨੀ ਨਹੀਂ ਤਾਂ ਸਾਡੇ ਮੰਨਣ ਵਿੱਚ ਆਇਆ ਕਿ ਓਹ ਇਕ ਹੈ ਤੇ ਸਭਨਾਂ ਦੇ ਵਿੱਚ ਹੈ।

(1) "ਖਾਲਕ ਖਲਕ, ਖਲਕ ਮਹਿ ਖਾਲਕ
ਪੂਰ ਰਹਓ ਸਰਬਠਾਈ"

(2) "ਪਹੁਪ ਮਧ ਜਿਉਂ ਬਾਸ ਬਸਤ ਹੈ॥
ਮੁਕਰ ਮਾਹਿ ਜੈਸੇ ਛਾਈ॥
ਤੈਸੇ ਹੀ ਹਰਿ ਬਸੈ ਨਰੰਤਰ॥
ਘਟ ਹੀ ਖੋਜਉ ਭਾਈ॥

(3) "ਸਗਲ ਬਨਸਪਤ ਮਹਿ ਬੈਸੰਤਰ॥
ਸਗਲ ਦੂਧ ਮਹਿ ਘੀਆ॥
ਤੈਸੇ ਹੀ ਹਰਿ ਬਸੈ ਨਰੰਤਰ॥
ਘਟ ਘਟ ਮਾਧੋ ਜੀਆ॥"

ਇਸ ਤੋਂ ਅਗਲੇ ਕਦਮ ਹਨ, ਉਸ ਦਾ ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ। ਇਨ੍ਹਾਂ ਕਦਮਾਂ ਤੇ ਚਲਦਿਆਂ ਸ਼ਾਂਤੀ ਆਪਣੇ ਆਪ ਹੀ ਆ ਜਾਂਦੀ ਹੈ। ਸੋ ਸਵੇਰੇ ਉਠ ਕੇ ਵਜ਼ੂ ਸਾਜੋ, ਸੁਭਹਿ ਨਿਵਾਜ ਗੁਜਾਰੋ: ਇਕ ਮਨ ਹੋ ਕੇ ਦੁਆ ਮੰਗੋ "ਸਰਬਤ ਦਾ ਭਲਾ" ਦੁਆ ਮੰਗੋ ਨਜ਼ਾਤ ਦੀ ਇਕ ਮਨ ਹੋ ਕੇ ਮੰਗੀ ਦੁਆ ਦਰਗਾਹਿ ਕਬੂਲ ਹੋਵੇਗੀ।

---

** ਤਵਾਰੀਖ ਗੁਰੂ ਖਾਲਸਾ (ਭਾਸ਼ਾ ਵਿਭਾਗ ਛਾਪ ਸਫਾ 1088)*

ਇਹ ਸਭ ਸੁਣ ਕੇ ਨਵਾਬ ਦੀ ਜਾਨ ਵਿੱਚ ਜਾਨ ਆਈ। ਤਾਂ ਕਹਿਣ ਲੱਗਾ। ਪਾਤਸ਼ਾਹੋ ! ਮੇਰੀ ਨਿਸ਼ਾ ਹੋਈ, ਮੈਂ ਭੁਲਿਆ ਫਿਰਦਾ ਸੀ। ਆਪ ਨੇ ਮੈਨੂੰ ਰਸਤੇ ਪਾ ਦਿੱਤਾ। ਖਿਮਾ ਕਰਨੀ। ਮੈਂ ਆਪ ਜੀ ਦਾ ਕੀਮਤੀ ਵਕਤ ਏਧਰ ਖਰਚ ਕੀਤਾ ਹੈ। ਹੁਣ ਮੈਨੂੰ ਇਜਾਜ਼ਤ ਬਖਸ਼ੋ। ਇਹ ਸੁਣ ਕੇ ਸਤਿਗੁਰ ਖੁਸ਼ ਹੋਏ ਤੇ ਘਰ ਜਾਣ ਦੀ ਆਗਿਆ ਦਿੱਤੀ।

ਦੀਵਾਨ ਹਾਕਮ ਰਾਏ ਤੇ ਅਕਰਮ ਖਾਂ ਉਮਰਾਉ ਨੇ ਕਿਲੇ ਵਿੱਚ ਜਾ ਗੁਰੂ ਜੀ ਦੇ ਆਉਣ ਦੀ ਖਬਰ ਦਿੱਤੀ ਤਾਂ ਬਾਦਸ਼ਾਹ ਨੇ ਰਸਦ ਪਾਣੀ ਤੇ ਘਾਹ ਪੱਠੇ ਗੁਰਕਿਆਂ ਨੂੰ ਪਹੁੰਚਾਇਆ ਤੇ ਨਾਲ ਹੀ ਬੇਨਤੀ ਕਰ ਘਲੀ ਕਿ ਕਲ੍ਹ ਸਵੇਰੇ ਕਿਲੇ ਵਿੱਚ ਦਰਸ਼ਨ ਦੇਣ ਦੀ ਕਿਰਪਾ ਕਰਨੀ। ਅਗਲੇ ਦਿਨ ਗੁਰੂ ਜੀ ਨੇ ਜਿਗ੍ਹਾ ਕਲਗੀ ਬਸਤਰ ਤੇ ਸ਼ਸਤਰ ਸਜਾ ਕੇ ਸਭਨਾਂ ਸਿੰਘਾਂ ਸਮੇਤ ਆਗਰੇ ਦੇ ਬਾਜ਼ਾਰਾਂ ਵਿਚੋਂ ਲੰਘੇ ਜਾ ਰਹੇ ਸਨ ਤਾਂ ਲੋਕ ਗੁਰੂ ਜੀ ਦੀ ਸ਼ਬ ਵੇਖ ਕੇ ਚਕਿਰਤ ਹੋ ਮੋਹਤ ਹੋ ਹੋ ਪੈਂਦੇ ਸਨ। ਸਿਫਤਾਂ ਕਰ ਕਰ ਰੱਜਦੇ ਨਹੀਂ ਸਨ। ਸਤਿਗੁਰ ਜੀ ਫਟਾ ਫੱਟ ਕਿਲੇ ਅੱਗੇ ਪਹੁੰਚ ਗਏ, ਦਰਵਾਜ਼ੇ ਅੱਗੇ ਬਾਕੀ ਸਿੰਘਾਂ ਨੂੰ ਖੜਾ ਕਰ ਦਿੱਤਾ। ਤੇ ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮਨੀ ਸਿੰਘ, ਭਾਈ ਸਾਹਿਬ ਸਿੰਘ, ਭਾਈ ਹਰਦਿੱਤ ਸਿੰਘ ਨੂੰ ਨਾਲ ਲੈ ਗਏ। ਅੱਗੋਂ ਬਹਾਦਰ ਸ਼ਾਹ ਨੇ ਉਠ ਕੇ ਸਤਿਕਾਰ ਕੀਤਾ ਤੇ ਸਲਾਮ ਕਰਕੇ ਚੰਦਨ ਚੌਕੀ ਤੇ ਬਿਠਾਇਆ। ਫਿਰ ਆਪ ਬੈਠ ਕੇ ਇਸ਼ਾਰਾ ਕੀਤਾ ਤਾਂ ਨਫਰਾਂ ਨੇ ਦਰਬਾਰੀ ਸਵਾਗਤ ਦੀਆਂ ਚੀਜ਼ਾਂ ਸਾਹਮਣੇ ਲਿਆ ਰਖੀਆਂ। ਜਿਸ ਵਿੱਚ ਕਲਗੀ, ਮੋਤੀਆਂ ਵਾਲਾ ਸਿਰਪੇਚ, ਤਲਵਾਰ, ਢਾਲ, ਕਮਾਨ ਤੇ ਬਸਤਰ ਜੋ ਸਭ ਸਾਮਾਨ ਸਵਾ ਲਖ ਦਾ ਸੀ। ਗੁਰੂ ਜੀ ਨੂੰ ਕਿਹਾ ਇਹ ਸਭ ਆਪ ਦੇ ਸਵਾਗਤ ਦੀਆਂ ਵਸਤਾਂ ਹਨ। ਹੋਰ ਬੇਨਤੀ ਹੈ, ਕਿ ਮੇਰੇ ਤੇ ਸਦਾ ਮਿਹਰ ਦੀ ਨਿਗਾਹ ਰਖਣੀ। ਦਰਬਾਰੀਆਂ ਵਲ ਮੂੰਹ ਕਰਕੇ ਆਖਣ ਲੱਗਾ ਕਿ ਮੈਨੂੰ ਇਨ੍ਹਾਂ ਨੇ ਹੀ ਆਜ਼ਮ ਨੂੰ ਮਾਰ ਕੇ ਤਖਤ ਬਖਸ਼ਿਆ ਹੈ। ਇਨ੍ਹਾਂ ਦੇ ਤੀਰ ਨਾਲ ਆਜ਼ਮ ਦਾ ਖਾਤਮਾ ਹੋਇਆ ਸੀ। ਸੋ ਮੈਂ ਜਿਤਨਾਂ ਵੀ ਸਤਿਕਾਰ ਕਰਾਂ, ਥੋੜਾ ਹੈ। ਇਸ ਤਰ੍ਹਾਂ ਕੁਝ ਹੋਰ ਵਿਚਾਰਾਂ ਦੇ ਪਿੱਛੋਂ ਦਰਬਾਰ ਬਰਖਾਸਤ ਹੋਇਆ।

ਪਿਛਲੇ ਪਹਿਰ ਦੇ ਦੀਵਾਨ ਸਮੇਂ ਹਜ਼ੂਰ ਦੀਵਾਨ ਵਿੱਚ ਸ਼ਸ਼ੋਭਤ ਸਨ। ਆਗਰੇ ਤੇ ਆਸ ਪਾਸ ਦੀਆਂ ਸੰਗਤਾਂ ਨਜ਼ਰਾਨੇ ਤੇ ਭੇਟਾ ਰਖ ਕੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰ ਰਹੀਆਂ ਸਨ। ਖਾਨ ਖਾਨਾਂ ਵੀ ਹਰ ਰੋਜ਼ ਦੀਵਾਨ ਵਿੱਚ ਆਉਂਦਾ ਸੀ। ਖਾਨ ਖਾਨਾਂ ਦਾ ਗੁਰੂ ਕੇ ਦਰਬਾਰ ਵਿੱਚ ਦੀਵਾਨ ਸਮੇਂ ਨਿਤਾ ਪ੍ਰਤੀ ਆਉਣ ਕਰਕੇ ਹੋਰ ਅਨੇਕਾਂ ਉਨ੍ਹਾਂ ਦੇ ਮੇਲੀ ਸੰਗੀ, ਪੰਡਤ, ਸਾਧੂ, ਫਕੀਰ ਆਦਿ ਆਉਣ ਲੱਗੇ। ਇਕ ਦਿਨ ਸੱਯਦ ਅਮੀਰ ਮੁਨੱਵਰ ਅਲੀ ਖਾਂ* ਆਇਆ। ਨਵਾਬ ਖਾਨ ਖਾਨਾਂ ਦੇ ਮੂੰਹੋਂ ਗੁਰੂ ਜੀ ਦੀ ਸਿਫਤ ਤੇ ਵਡਿਆਈ ਸੁਣ ਕੇ ਕਹਿਣ ਲੱਗਾ। ਨਵਾਬ ਜੀ ਤੁਹਾਡੇ ਮੂੰਹੋਂ ਕਾਫਰ ਦੀ ਸਿਫਤ ਤੇ ਵਡਿਆਈ ਸੁਣ ਕੇ ਮੈਨੂੰ ਬੜੀ ਹੈਰਾਨੀ ਹੋਈ ਹੈ। ਇਕ ਇਸਲਾਮ ਦੇ ਮੰਨਣ ਵਾਲੇ ਨੂੰ ਕਾਫਰ (ਗੁਰੂ) ਦੀ ਵਡਿਆਈ ਨਹੀਂ ਕਰਨੀ ਚਾਹੀਦੀ। ਖਾਨ ਖਾਨਾਂ ਨੇ ਬੜੀ ਸੰਜੀਦਗੀ ਤੇ ਠਰੰਮੇ ਨਾਲ ਉੱਤਰ ਦਿੱਤਾ। ਸੱਯਦ ਸਾਹਿਬ ਆਪ ਨੂੰ ਭੁਲੇਖਾ ਹੈ। ਇਹ ਕਾਫਰ ਨਹੀਂ ਹਨ। ਅੱਲਾਹ ਦੇ ਪਿਆਰੇ ਹਨ। ਬੁੱਤ ਪ੍ਰਸਤ ਨਹੀਂ ਬੁੱਤ ਸ਼ਿਕਨ ਹਨ। ਵਾਹਿਦਤ ਦੇ ਪੁਜਾਰੀ ਹਨ। ਇਨ੍ਹਾਂ ਦੀ ਕਲਮ ਨੇ ਲਿਖਿਆ ਹੈ। "ਦਿਹੁਰਾ ਔ ਮਸੀਤ ਸੋਈ, ਪੂਜਾ ਔ ਨਿਵਾਜ ਓਹੀ, ਮਾਨਸ ਸਬੈ ਏਕ ਪੈ ਅਨੇਕ ਕੋ ਭਰਮਾਓ ਹੈ। ਇਹ ਤਾਂ ਅੱਲਾਹ ਪਾਕ ਦੇ ਪੁਜਾਰੀ ਹਨ। "ਜਗਾਤ ਜੋਤ ਜਗੇ ਨਿਸ ਬਾਗਰ ਏਕ ਬਿਨਾ ਮਨ ਨੈਕ ਨਾ ਆਨੈ।" ਇਹ ਸਭ ਦੇ ਸਾਂਝੇ ਹਨ। ਜ਼ੁਲਮ ਤੋਂ ਬਿਨਾਂ ਕਿਸੇ ਨਾਲ ਵੈਰ ਵਿਰੋਧ ਨਹੀਂ ਰਖਦੇ। ਇਸਲਾਮ ਦੇ ਸੱਚੇ ਪੁਜਾਰੀਆਂ ਨਾਲ ਪ੍ਰੇਮ ਪਿਆਰ ਕਰਦੇ ਹਨ, ਇਨ੍ਹਾਂ ਨੂੰ ਕਾਫਰ ਆਖਣਾ ਗੁਨਾਹ ਹੈ। ਏਨੀਆਂ ਗੱਲਾਂ ਖਾਨ ਖਾਨਾਂ ਦੀਆਂ ਸੁਣ ਕੇ ਸੱਯਦ ਚੁਪ ਹੀ ਹੋ ਗਿਆ।

ਇਕ ਦਿਨ ਬਹਾਦਰ ਸ਼ਾਹ ਨੇ ਖਾਨ ਖਾਨਾਂ ਨੂੰ ਆਖਿਆ, ਕਿ ਹਿੰਦੂ ਲੋਕ ਪੁਸ਼ਕਰ ਤੀਰਥ ਤੇ ਜਾ ਰਹੇ ਹਨ। ਗੁਰੂ ਜੀ ਨੂੰ ਪੁਛ ਕੇ ਦਸੋ ਕਿ ਉਹ ਵੀ ਤੀਰਥ ਤੇ ਜਾਣਗੇ। ਨਵਾਬ ਖਾਨ ਖਾਨਾਂ ਨੇ ਓਸੇ ਵੇਲੇ ਕਿਹਾ, ਕਿ ਗੁਰੂ ਜੀ ਇਨ੍ਹਾਂ ਤੀਰਥਾਂ ਨੂੰ ਨਹੀਂ ਮੰਨਦੇ, ਪਰ ਫਿਰ ਵੀ ਪੁਛ ਆਉਂਦਾ ਹਾਂ। ਜਦ ਗੁਰੂ ਜੀ ਨੂੰ ਜਾ ਕੇ ਪੁਛਿਆ, ਤਾਂ ਹਜ਼ੂਰ ਨੇ ਕਿਹਾ ਕਿ ਸਾਡਾ ਇਨ੍ਹਾਂ ਗੱਲਾਂ ਨਾਲ ਕੋਈ ਤੁਅੱਲਕ ਨਹੀਂ। ਹਾਂ ਤਵਾਰੀਖੀ ਤੌਰ ਤੇ ਜਾਂ ਕਲਾ ਦੀ ਜਾਂਚ ਕਰਨ ਵਾਸਤੇ ਦੇ

ਚਲਦਾ

---

** ਤਵਾਰੀਖ ਗੁਰੂ ਖਾਲਸਾ ਗਿ: ਗਿਆਨ ਸਿੰਘ (ਭਾਸ਼ਾ ਵਿਭਾਗ ਛਾਪ) ਸਫਾ 1096-97*

# ਰਾਮਦਾਸ ਸਰੋਵਰ ਨਾਤੇ......

ਹਮਦਰਦਵੀਰ ਨੌਸ਼ਹਿਰਵੀ, ਕਵਿਤਾ ਭਵਨ, ਮਾਛੀਵਾੜਾ

'ਰਾਮਦਾਸ ਸਰੋਵਰ ਨਾਤੇ, ਸਭਿ ਲਾਥੇ ਪਾਪ ਕਮਾਤੇ' - ਤਰਨ ਤਾਰਨ ਗੁਰੂ ਅਰਜਨ ਦੇਵ ਪਵਿੱਤਰ ਸਰੋਵਰ ਵਿੱਚ ਤਾਂ, ਮੈਂ ਛੋਟੇ ਹੁੰਦਿਆਂ, ਕਈ ਵਾਰ ਇਸ਼ਨਾਨ ਕੀਤਾ ਸੀ। ਹਰ ਮਹੀਨੇ ਮੱਸਿਆ ਦਾ ਮੇਲਾ ਭਰਦਾ ਸੀ। ਮੈਂ ਆਪਣੇ ਪਿੰਡ ਨੌਸ਼ਹਿਰਾ ਪਨੂੰਆਂ ਤੋਂ, ਕਈ ਵਾਰ ਸਾਈਕਲ ਉੱਤੇ ਤਰਨ ਤਾਰਨ ਚਲਾ ਜਾਂਦਾ ਸੀ।

ਕਰੀਬ 50 ਸਾਲ ਪਹਿਲਾਂ ਆਪਣੀ ਸ਼ਾਦੀ ਤੋਂ ਬਾਅਦ ਗ੍ਰਹਿਸਥੀ ਜੀਵਨ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ ਮੈਂ ਤੇ ਮੇਰੀ ਪਤਨੀ ਨੇ ਅੰਮ੍ਰਿਤਸਰ ਸਾਹਿਬ ਅਕਾਲ ਤਖਤ ਉੱਤੇ ਮਥਾ ਟੇਕਿਆ ਸੀ, ਪਰਿਕਰਮਾ ਕੀਤੀ ਸੀ, ਸ੍ਰੀ ਦਰਬਾਰ ਸਾਹਿਬ ਸੀਸ ਨਿਵਾਇਆ ਸੀ, ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕੀਤਾ ਸੀ।

ਦਰਬਾਰ ਸਾਹਿਬ ਦੇ ਦਰਸ਼ਨ ਕਰਨ ਦਾ ਕਈ ਵਾਰ ਮੌਕਾ ਮਿਲਦਾ ਰਿਹਾ ਹੈ, ਪਰ ਦੇਰ ਤੱਕ ਪਾਕ ਸਰੋਵਰ ਵਿੱਚ ਇਸ਼ਨਾਨ ਕਰਨ ਦਾ ਸੁਭਾਗ ਨਾ ਪ੍ਰਾਪਤ ਕਰ ਸਕਿਆ।

20 ਅਕਤੂਬਰ 2013 ਨੂੰ ਮੇਰੇ ਅਜ਼ੀਜ਼ ਲਖਬੀਰ ਸਿੰਘ ਬਲਾਲਾ ਨੇ ਮੇਰਾ ਹੱਥ ਫੜ ਕੇ ਮੈਨੂੰ ਸਰੋਵਰ ਵਿੱਚ ਉਤਾਰਿਆ। ਮੈਂ ਸੰਗਲ ਫੜ ਕੇ ਇਸ਼ਨਾਨ ਕੀਤਾ।

ਰਾਮਦਾਸ ਸਰੋਵਰਿ ਨਾਤੇ, ਸਭਿ ਲਾਥੇ ਪਾਪ ਕਮਾਤੇ
ਨਿਰਮਲ ਹੋਏ ਕਰ ਇਸਨਾਨਾ, ਗੁਰਿਪੂਰੇ ਕੀਨੇ ਦਾਨਾ।
ਸੋਰਠਿ ਮਹਲਾ ਪੰਜਵਾਂ, ਅੰਗ - 625

ਮੈਨੂੰ ਅਨੁਭਵ ਹੋ ਰਿਹਾ ਸੀ ਜਿਵੇਂ 50 ਸਾਲਾਂ ਤੋਂ ਰੁਕੇ ਹੋਏ ਮੇਰੇ ਰੋਮ ਖੁੱਲ ਪਏ ਹੋਣ। ਰੁਕੇ ਰਸਤੇ ਮੰਜ਼ਲ ਵੱਲ ਤੁਰ ਪਏ ਹੋਣ। ਵਾਤਾਵਰਨ ਹੋਰ ਨਿਰਮਲ ਤੇ ਸੁਗੰਧਿਤ ਹੋ ਗਿਆ ਲਗਦਾ ਸੀ। ਕਾਇਨਾਤ ਖੁਸ਼ ਸੀ।

ਮਦਰਾਸ ਤੋਂ ਲੰਮੀ ਰੇਲ ਯਾਤਰਾ ਤੋਂ ਬਾਅਦ, ਪਠਾਨਕੋਟ ਪਹੁੰਚਿਆ। ਪਠਾਨਕੋਟ ਤੋਂ ਫੌਜੀ ਗੱਡੀ ਵਿੱਚ ਸਵਾਰ ਹੋ ਕੇ ਮੈਂ ਉਧਮਪੁਰ ਪਹੁੰਚਿਆ। ਫੌਜੀ ਕਾਨਵਾਈ ਨੇ ਇਕ ਦਿਨ ਏਥੇ ਰੁਕਣਾ ਸੀ। ਮੈਂ ਉਧਮਪੁਰ ਸ਼ਹਿਰ ਦੀ ਉਚਾਈ ਤੋਂ ਹੇਠਾਂ ਉਤਰਿਆ, ਵਗਦੇ ਝਰਨੇ ਨਾਲ ਹੋ ਤੁਰਿਆ। ਕਈ ਦਿਨ ਬਾਅਦ ਖੁਲ੍ਹੇ ਪਾਣੀ ਵਿੱਚ ਇਸ਼ਨਾਨ ਕਰਨ ਦਾ ਅਵਸਰ ਮਿਲਿਆ ਸੀ। ਮੇਰੇ ਸਰੀਰ ਨੂੰ ਗਲਵੱਕੜੀ ਪਾ ਕੇ, ਠੰਡਾ ਪਾਣੀ ਤੁਰਦਾ ਤੁਰਦਾ, ਸੈਂਕੜੇ ਮੀਲ ਦੂਰ, ਸਮੁੰਦਰ ਦੇ ਅਥਾਹ ਪਾਣੀ ਵਿੱਚ ਅਭੇਦ ਹੋ ਗਿਆ ਸੀ। ਮੈਂ ਸਮੁੰਦਰ ਦੇ ਅੰਗ ਸੰਗ ਸਾਂ।

ਮੇਰੇ ਨੇੜੇ ਨੇੜੇ ਥੋੜਾ ਕੁ ਸਰੋਵਰ ਸੀ। ਮੁੱਠੀ ਭਰ ਸਾਗਰ ਵੀ ਸੀ।

ਕਈ ਸਾਲ ਪਹਿਲਾਂ ਬੀ.ਏ. ਪਾਸ ਕਰਕੇ ਗਿਆ, ਪਿੰਡ ਕੋਟ ਗੰਗੂਰਾਏ ਤੋਂ, ਜਗਦੀਸ਼ ਸਿੰਘ ਕੂਨਰ, ਮੇਰਾ ਪੁਰਾਣਾ ਵਿਦਿਆਰਥੀ, ਮੈਨੂੰ ਮਿਲਣ ਆ ਰਿਹਾ ਸੀ। ਮੈਂ ਸੋਚ ਰਿਹਾ ਸਾਂ, ਜਗਦੀਸ਼ ਮੇਰੇ ਨਾਲ ਹੱਥ ਨਹੀਂ ਮਿਲਾਏ ਗਾ। ਚੰਗੇ ਵਿਦਿਆਰਥੀ ਆਪਣੇ ਅਧਿਆਪਕਾਂ ਨਾਲ ਹੱਥ ਨਹੀਂ ਮਿਲਾਉਂਦੇ, ਗੋਡੀਂ ਹੱਥ ਲਾ ਕੇ ਸਤਿਕਾਰ ਦਿੰਦੇ ਹਨ। ਕਿਸੇ ਨਾਲ ਹੱਥ ਮਿਲਾਉਣਾ ਮੈਨੂੰ ਵੈਸੇ ਹੀ ਚੰਗਾ ਨਹੀਂ ਲਗਦਾ। ਕਈ ਵਾਰ ਅਗਲਾ ਪਹਿਲਾਂ ਹੀ ਆਪਣਾ ਮੁੜ੍ਹਕੇ ਭਿੱਜਿਆ ਹੱਥ ਫੈਲਾ ਦਿੰਦਾ ਹੈ। ਮੈਂ ਕਹਿੰਦਾ ਹਾਂ, ਹੱਥ ਨਾ ਮਿਲਾਓ, ਸਿਰਫ ਅਗਲੇ ਦੀਆਂ ਅੱਖਾਂ ਵਿੱਚ ਵੇਖੋ ਤੇ ਮੁਸਕਰਾਓ। ਕਈ ਲੋਕ ਅਗਲੇ ਨੂੰ ਫੁਕਰੀ ਗਲਵੱਕੜੀ ਪਾਉਂਦੇ ਹਨ, ਅਗਲੇ ਦੀਆਂ ਆਂਦਰਾਂ ਘੁੱਟ ਕੇ ਇਕੱਠੀਆਂ ਕਰ ਦਿੰਦੇ ਹਨ। ਕਈ ਲੋਕ ਭੱਜ ਕੇ ਧਾ ਗਲਵੱਕੜੀਆਂ ਪਾਉਂਦੇ ਹਨ - ਸਾਹ ਚੜ੍ਹਾਉਂਦੇ ਹਨ। ਕਈ ਸੱਜਣ ਸਹਿਜ ਗੱਲਵੱਕੜੀ ਪਾਉਂਦੇ ਹਨ, ਪਿਆਰ ਜਤਲਾਉਂਦੇ ਹਨ। ਜਗਦੀਸ਼ ਸਿੰਘ ਕੂਨਰ ਆਇਆ - ਉਸ ਨੇ ਮੈਨੂੰ ਸਹਿਜ ਗਲਵੱਕੜੀ ਪਾਈ - ਮੇਰੀ ਰੂਹ ਤੱਕ ਨਸ਼ਿਆ ਗਈ - ਸੋਫੀ ਸਨੇਹ - ਨਸ਼ਾ। ਇਸ ਪਿਆਰ-ਛੋਹ ਵਿੱਚ ਸਰੋਵਰ ਵੀ ਸੀ ਤੇ ਸਾਗਰ ਵੀ। ਜਗਦੀਸ਼ ਨੇ ਕਿਹਾ - ਮੈਂ ਕਈ ਸਾਲਾਂ ਤੋਂ ਜਰਮਨੀ ਰਹਿ ਰਿਹਾ ਹਾਂ। ਮੇਰਾ ਉੱਥੇ ਕੱਪੜੇ ਦਾ ਵਪਾਰ ਹੈ। ਇਹ ਲਵੋ ਯਾਦ ਚਿੰਨ-ਹਰੇ ਕੱਪੜੇ ਦੀ ਕਾਤਰ ਵਿੱਚ ਲਪੇਟੀ ਢਹਿ ਚੁੱਕੀ, ਵੰਡਣ ਵਾਲੀ, ਬਰਲਨ ਦੀ ਦੀਵਾਰ ਦੀ ਇਕ ਚਿੱਪਰ। ਮੈਂ ਸੋਚ ਰਿਹਾ ਸਾਂ - ਕੈਸਾ ਇਹ ਨਾਯਾਬ ਪਿਆਰ ਚਿੰਨ੍ਹ ਹੈ। ਹਰੇ ਕੱਪੜੇ ਦੀ ਦਾਤੀ ਕੱਟ ਕਾਤਰ, ਪੱਕੀ ਇੱਟ ਦਾ ਇੱਕ ਲਾਲ ਟੋਟਾ।

ਬਰਲਨ ਸ਼ਹਿਰ ਨੂੰ ਵੰਡਣ ਵਾਲੀ ਦੀਵਾਰ ਟੁੱਟ ਗਈ। ਸ਼ਹਿਰ ਇਕੱਠਾ ਹੋ ਗਿਆ। ਜਰਮਨੀ ਇਕੱਠਾ ਹੋ ਗਿਆ। ਪਰ ਭਾਰਤ ਵਰਸ਼ ਵਿਸ਼ੀਲੀਆਂ ਦੀਵਾਰਾਂ ਉਤਲੀਆਂ ਨਾਗ-ਫੰਨਾਂ ਤਿੱਖੇ ਫੁੰਕਾਰੇ ਮਾਰਨ ਲੱਗੀਆਂ। ਮਜ਼ਹਬਾਂ, ਜ਼ਾਤਾਂ ਦੇ ਕਈ ਨਵੇਂ ਜੰਗਲ ਉੱਗ ਆਏ।

ਹੈਦਰਾਬਾਦ ਜਾਂਦਾ ਹੋਇਆ ਮੈਂ ਕੁੱਝ ਸਮਾਂ ਜਬਲਪੁਰ ਵਿਖੇ ਆਪਣੇ ਪੁਰਾਣੇ ਮਿੱਤਰ ਤਰਲੋਕ ਸਿੰਘ ਨੂੰ ਮਿਲਣ ਲਈ ਰੁਕਿਆ। ਤਰਲੋਕ ਸਿੰਘ ਦੀ ਬਦਲੀ ਵਿਸ਼ਾਖਾਪਟਨਮ ਹੋ ਗਈ ਸੀ। ਮੈਂ ਉਸ ਨੂੰ ਕਿਹਾ- ਵਿਸ਼ਾਖਾਪਟਨਮ ਜਾ ਕੇ ਜਿਹੜੀ ਪਹਿਲੀ ਚਿੱਠੀ ਤੂੰ ਮੈਨੂੰ ਲਿਖੇਗਾਂ, ਚਿੱਠੀ ਨੂੰ ਬੰਦ ਕਰਨ ਤੋਂ ਪਹਿਲਾਂ ਲਿਫਾਫੇ ਵਿੱਚ ਸਾਗਰ ਦੀ ਨਮੀ ਵਾਲੀ ਹਵਾ ਜ਼ਰੂਰ ਭਰ ਲਵੀਂ। ਤਰਲੋਕ ਸਿੰਘ ਦੀ ਸਮੁੰਦਰੀ ਪਾਣੀ ਭਿੱਜੀ ਚਿੱਠੀ ਆਈ-ਮਹੀਨੇ ਕੁ ਬਾਅਦ ਉਸ ਦੇ ਛੋਟੇ ਭਰਾ ਦੀ ਸ਼ਾਦੀ ਸੀ-ਮੈਂ ਝਾਂਸੀ ਵਿਖੇ ਉਨ੍ਹਾਂ ਦੇ ਨਿਵਾਸ ਜ਼ਰੂਰ ਪਹੁੰਚਾ। ਪਰਿਵਾਰ ਦੇ ਮੈਂਬਰਾਂ ਵਿੱਚ ਮੇਰਾ ਨਾਮ ਵੀ ਲਿਖਿਆ ਸੀ।

ਇਹ ਪਿਆਰ ਵਾਕਿਆ, ਅਕਤੂਬਰ 30, 1959 ਦਾ ਹੈ।

ਸਮੁੰਦਰੋਂ ਪਾਰ ਦੁਬਈ ਵਿੱਚ ਨੌਕਰੀ ਕਰਦੀ ਬੰਤ ਸਿੰਘ ਦੀ ਬੇਟੀ ਹਰਮਿੰਦਰ ਕੌਰ ਦੀ ਸ਼ਾਦੀ ਸੀ। ਬੰਤ ਸਿੰਘ ਦੇ ਪਰਿਵਾਰ ਦੀ ਸ਼ਾਦੀ ਕਾਰਡ ਵਿੱਚ ਮੇਰਾ ਨਾਮ ਵੀ ਸ਼ਾਮਲ ਸੀ। ਇਹ ਖੁਸ਼ਗਵਾਰ ਸਮਾਚਾਰ ਅਕਤੂਬਰ 30, 2013 ਦਾ ਹੈ। ਇਨ੍ਹਾਂ ਪਰਿਵਾਰਾਂ ਨਾਲ ਮੇਰਾ ਰਿਸ਼ਤੇਦਾਰੀ ਵਾਲਾ ਹੌਲਾ ਸਬੰਧ ਨਹੀਂ ਸੀ। ਮਿੱਤਰਾਂ ਵਾਲਾ ਡੂੰਘਾ ਸਬੰਧ ਸੀ। ਮੈਂ ਸੋਚ ਰਿਹਾ ਸਾਂ - ਮੇਰਾ ਪਰਿਵਾਰ ਤਾਂ ਬਹੁਤ ਵੱਡਾ ਹੈ। ਸਾਗਰ ਵਰਗਾ ਅਥਾਹ, ਡੂੰਘਾ ਤੇ ਫੈਲਿਆ ਹੋਇਆ।

ਅਰਬ ਸਾਗਰ ਕੰਢੇ ਮਹਾਂਬਲੀਪੁਰਮ ਦੇ ਪੁਰਾਤਨ ਮੰਦਰਾਂ-ਖੰਡਰਾਂ ਵਿੱਚ ਮਿਲੀ ਸੀ-ਮੈਨੂੰ ਇਕ ਵਿਦੇਸ਼ੀ ਮੁਟਿਆਰ। ਉਸ ਨੇ ਮੈਨੂੰ ਕਿਹਾ, ਹੈਲੋ! ਆਈ ਐਮ ਫਰਾਮ ਗਰੀਨਲੈਂਡ। ਮੈਂ ਜਵਾਬ ਵਿੱਚ ਬੱਸ ਹੈਲੋ ਹੀ ਕਿਹਾ। ਗਰੀਨਲੈਂਡ (ਹਰੀ ਧਰਤੀ) ਕਿੰਨੀ ਸੋਹਣੀ ਹੋਵੇਗੀ ਗਰੀਨਲੈਂਡ ਦੀ ਭੂਮੀ। ਮੈਂ ਉਸ ਨੂੰ ਆਪਣੇ ਸ਼ਬਦਾਂ ਵਿੱਚ, 'ਆਈ ਐਮ ਫਰਾਮ ਕਮੂਨਲ ਬੈਰਡ ਲੈਂਡ' (ਮੈਂ ਫਿਰਕਾਪ੍ਰਸਤੀ ਮਾਰੀ ਬੰਜਰ ਧਰਤੀ ਦਾ ਵਾਸੀ ਹਾਂ)

ਇਹ ਖੰਡ ਝਲਕੀ 1961 ਦੀ ਹੈ।

ਮੈਂ ਖਾਲਸਾ ਹਾਈ ਸਕੂਲ ਸਰਹਾਲੀ ਕਲਾਂ ਵਿੱਚ ਨੌਵੀਂ ਦਾ ਵਿਦਿਆਰਥੀ ਸੀ। ਸਾਡੀ ਦਾਸਕੀ ਪੱਤੀ ਗੱਚੇ (ਗੁਰਬਚਨ ਸਿੰਘ) ਕਾਲੂ ਦੀ ਸ਼ਾਦੀ ਹੋਈ। ਕੁਝ ਦਿਨ ਬਾਅਦ, ਨਿਕਾ ਜਿਹਾ ਘੁੰਡ ਕੱਢੀ, ਸਿਰ ਉੱਤੇ ਪਾਣੀ ਦਾ ਭਰਿਆ ਘੜਾ ਚੁੱਕੀ ਜਾ ਰਹੀ ਇਹ ਮੈਂ ਇਕ ਮੁਟਿਆਰ ਵੇਖੀ। ਏਨੀ ਖ਼ੂਬਸੂਰਤ ਜਵਾਨ ਕੁੜੀ ਮੈਂ ਫਿਰ ਕਦੀ ਨਹੀਂ ਵੇਖੀ। ਕਾਲੀ ਚੁੰਨੀ। ਅਣਛੋਹ ਚੰਨ ਹੌਲੀ ਹੌਲੀ ਕਾਲੀ ਬੱਦਲੀ ਹੇਠ ਆ ਰਿਹਾ ਸੀ। ਪਤਾ ਲੱਗਾ ਇਹ ਗੱਚੇ ਦੀ ਪਤਨੀ ਸੀ। ਕਾਲੀ ਬੱਦਲੀ ਨੇ ਚਿਹਰੇ ਤੋਂ ਕਦੀ ਦੂਰ ਨਹੀਂ ਸੀ ਹੋਣਾ। ਘੜੇ ਵਿਚਲਾ ਸਮੁੰਦਰ ਚੱਪਣੀ ਵਿੱਚ ਕਿਵੇਂ ਸਮਾਇਆ ਹੋਵੇਗਾ।

ਇਹ ਹੁਸੀਨ ਕਾਲਾ ਪਰਛਾਵਾਂ ਮੇਰੇ ਦਿਲ ਦੇ ਕਿਸੇ ਕੋਨੇ ਵਿੱਚ ਹਾਲੀ ਵੀ ਆਪਣੀ ਭੋਰਾ ਕੁ ਥਾਂ ਮੱਲੀ ਬੈਠਾ ਹੈ।

ਇਹ ਖ਼ੂਬਸੂਰਤ ਬਦ-ਘਟਨਾ 1953 ਦੀ ਹੈ।

ਦਸਵੀਂ ਪਾਸ ਕਰਦਿਆਂ ਸਾਰ ਹੀ ਮੈਨੂੰ ਪੰਚਾਇਤੀ ਸਕੂਲ ਝਾਮਕੇ ਵਿੱਚ ਅਨਟਰੇਂਡ ਅਧਿਆਪਕ ਦੀ ਥਾਂ ਮਿਲ ਗਈ। ਨੇੜੇ ਹੀ ਮੈਂ ਆਪਣੀ ਵੱਡੀ ਭੈਣ ਦੇ ਸੋਹਰੇ ਘਰ ਜੀਓਬਾਲਾ (ਤਰਨ ਤਾਰਨ) ਰਹਿੰਦਾ ਸਾਂ। ਮਾਣੋਚਾਹਲ ਲਾਗੋਂ ਦੀ ਰੋਹੀ ਪਾਰ ਕਰਕੇ ਜੀਓਬਾਲਾ ਤੇ ਫੇਰ ਝਾਮਕਾ ਸਕੂਲ ਜਾਂਦਾ ਸਾਂ। ਮੈਂ ਆਪਣੀ ਕਮੀਜ਼ ਪੈਂਟ ਉਤਾਰ ਕੇ, ਕੱਪੜੇ ਸਿਰ ਉੱਤੇ ਬੰਨ੍ਹ ਕੇ, ਰੋਹੀ ਦੇ ਗਲ ਗਲ ਪਾਣੀ ਵਿਚੋਂ ਲੰਘਦਾ ਸਾਂ। ਜਦੋਂ ਮੈਂ ਸਰੋਵਰ ਵਿੱਚ ਇਸ਼ਨਾਨ ਕੀਤਾਂ ਤਾਂ ਰੋਹੀ ਦਾ ਪਾਣੀ ਨਾਲ ਨਾਲ ਰਿਹਾ। ਫੇਰ ਬਾਅਦ ਮੈਂ ਮਰੀਨਾ ਬੀਚ (ਮਦਰਾਸ) ਸਾਗਰ ਵਿੱਚ ਉਤਰਿਆ ਸਾਂ।ਪਾਣੀ ਮੇਰੇ ਗਲੇ ਤੱਕ ਸੀ ਉੱਚੀਆਂ ਲਹਿਰਾਂ ਮੇਰੇ ਸਿਰ ਉੱਤੇ ਹੋ ਕੇ, ਵਾਪਸ ਆ ਜਾਂਦੀਆਂ ਸਨ।

ਜੀਓਬਾਲਾ ਭੈਣ ਦੀ ਕੱਚੀ ਬੈਠਕ ਵਿੱਚ ਮੈਂ ਰਹਿੰਦਾ ਸਾਂ - ਇਕ ਖਿੜਕੀ। ਖਿੜਕੀ ਦੇ ਸਾਹਮਣੇ ਜਵਾਨ ਬੋਹੜ। ਖਿੜਕੀ ਉੱਤੇ ਪੈਂਦੀ ਬੋਹੜਾਂ ਦੀ ਘਣੀ ਛਾਂ। ਮੇਰੇ ਲਈ ਇਹ ਰੱਬੀ ਨਜ਼ਾਰਾ ਸੀ। ਮੇਰੀ ਖਿੜਕੀ ਤੋਂ ਕੁਝ ਗਜ਼ ਦੂਰ ਵੱਡਾ ਛੱਪੜ ਸੀ। ਸਵੇਰ ਨੂੰ ਮੈਂ ਛੱਪੜ ਕਿਨਾਰੇ ਸੈਰ ਕਰਦਾ ਸਾਂ। ਮੈਂ ਕਈ ਸਾਲ ਦੂਰ ਥਲਾਂ, ਉਜਾੜਾਂ ਵਿੱਚ ਵਿਚਰਦਾ ਰਿਹਾ। ਜਦੋਂ ਵੀ ਮੈਨੂੰ ਧੁੱਪ ਮਹਿਸੂਸ ਹੁੰਦੀ-ਮੈਂ ਜੀਓਬਾਲੇ ਬੋਹੜ ਦੀ ਛੱਤਰੀ ਆਪਣੇ ਉਤੇ ਤਾਣ ਲੈਂਦਾ।

ਅੱਧੀ ਸਦੀ ਬਾਅਦ ਮੈਂ ਜੀਓਬਾਲਾ ਗਿਆ। ਕਈ ਸਾਲ ਪਹਿਲਾਂ ਭੈਣ ਵਿੱਦਾ ਹੋ ਚੁੱਕੀ ਸੀ। ਪਰਿਵਾਰ ਨੇ ਖੇ

ਤਾਂ ਵਿੱਚ ਆਪਣਾ ਘਰ ਬਣਾ ਲਿਆ ਸੀ। ਨਾ ਬੈਠਕ ਸੀ - ਨਾ ਬੋਹੜ ਸੀ, ਨਾ ਬੋਹੜ ਦੀ ਛਾਂ। ਤੇ ਨਾ ਹੀ ਕਿਧਰੇ ਵਿਸ਼ਾਲ ਛੱਪੜ ਸੀ। ਕੱਚੇ ਘਰ ਮਿੱਟੀ ਦੇ ਢੇਰ ਸਨ। ਛੱਪੜ ਤੇ ਸ਼ਾਮਲਾਟ ਦੀ ਖਾਲੀ ਜ਼ਮੀਨ ਸਿਆਸੀ ਭੌਂ-ਮਾਫੀਆ ਨੇ ਮਲ ਲਈ ਸੀ।

ਪਿਆਸਾ ਹੀ ਮੈਂ ਤਰਨ ਤਾਰਨ ਵਾਪਸ ਮੁੜ ਆਇਆ। ਸ੍ਰੀ ਗੁਰੂ ਅਰਜਨ ਦੇਵ ਸਰੋਵਰ ਵਿੱਚ ਇਸ਼ਨਾਨ ਕੀਤਾ। ਤਪਸ਼ ਮਿਟੀ। ਮੈਂ ਉਚ-ਨੀਚ, ਨਫਰਤ, ਸਾੜਾ, ਈਰਖਾ ਤੇ ਜਾਤਪਾਤ ਸਭ ਹੂੰਝ ਦਿੱਤੇ।

ਗੁਰੂ ਸਾਹਿਬ ਫਰਮਾਉਂਦੇ ਹਨ -

ਤੀਰਥ ਨਾਤਾ ਕਿਆ ਕਰੇ, ਮਨ ਮਹਿ ਮੈਲੁ ਗੁਮਾਨ॥

*ਮ. 1, ਅੰਗ - 61*

ਨਵਚੇਤਨ ਨੇ ਬੈਠਕ ਵਿੱਚ ਮਰਤਬਾਨ ਵਿੱਚ ਮੱਛੀਆਂ ਪਾਲੀਆਂ ਹੋਈਆਂ ਸਨ। ਰੰਗਬਰੰਗੀਆਂ ਨਿੱਕੀਆਂ-ਨਿੱਕੀਆਂ ਮੱਛੀਆਂ। ਮੱਛੀਆਂ ਮਰਤਬਾਨ ਵਿੱਚ ਬੰਦ ਸਨ। ਨਵਚੇਤਨ ਦੇ ਦੋ ਨਿੱਕੇ-ਨਿੱਕੇ ਬੱਚੇ ਕਿਰਤਪਾਲ ਅਤੇ ਸੁਮੇਲ ਸਕੂਲ ਵਕਤ ਤੋਂ ਬਾਅਦ, ਕਮਰੇ ਅੰਦਰ ਹੀ ਬੰਦ ਰਹਿੰਦੇ ਸਨ। ਮੈਂ ਨਵਚੇਤਨ ਨੂੰ ਕਿਹਾ - ਮੱਛੀਆਂ ਨੂੰ ਮਰਤਬਾਨ ਵਿੱਚ ਬੰਦ ਨਾ ਰੱਖ। ਮੈਂ ਕੱਲ ਆਪਣੇ ਯੂਨਿਟ ਵਿਖੇ ਕੁਚੀਨ ਰਵਾਨਾ ਹੋ ਰਿਹਾ ਹਾਂ। ਮਰਤਬਾਨ ਮੈਨੂੰ ਦੇ ਦੇ । ਮੈਂ ਇਹ ਮੱਛੀਆਂ ਸਮੁੰਦਰ ਵਿੱਚ ਉਤਾਰ ਦਿਆਂਗਾ। ਮੱਛੀਆਂ ਸਮੁੰਦਰ ਵਿੱਚ ਤਰਦੀਆਂ ਹੀ ਵਧੀਆਂ ਲੱਗਦੀਆਂ ਹਨ - ਬੱਚੇ ਖੁੱਲ੍ਹੀ ਹਵਾ ਵਿੱਚ ਖੇਡਦੇ ਹੀ ਪਿਆਰੇ ਲੱਗਦੇ ਹਨ।

ਪਿੰਡ ਦੀ ਸਾਡੀ ਦਾਸਕੀ ਪੱਤੀ ਦੀਆਂ ਪੈਲੀਆਂ ਵਿੱਚ, ਚਾਰ ਖੂਹ ਸਨ - ਪਿੱਪਲਾਂਵਾਲਾ, ਪੈਚਾਂਵਾਲਾ, ਨਿਆਈਆਂ ਵਾਲਾ ਤੇ ਮੁਦਕਾ ਖੂਹ। ਇਨ੍ਹਾਂ ਚਾਰਾਂ ਖੂਹ ਦਾ ਪਾਣੀ ਮੈਂ ਪੀਤਾ, ਖੇਤਾਂ ਨੇ ਪੀਤਾ। ਖੇਤਾਂ ਦੀ ਉਪਜ ਮੈਂ ਖਾਧੀ। ਹੌਲੀ ਹੌਲੀ ਪਾਣੀ ਮੁੱਕ ਗਏ।ਖੂਹ ਸੁੱਕ ਗਏ। ਖੂਹ ਤੇ ਖੇਤ, ਨਾ ਮੇਰੀ ਪਿਆਸ ਬੁਝਾ ਸਕੇ, ਨਾ ਮੇਰਾ ਪੇਟ ਭਰ ਸਕੇ। ਤੇ ਮੈਂ ਚਾਕਰੀ ਦੇ ਬਿਖੜੇ ਰਸਤੇ ਚਲਾ ਗਿਆ - ਮੈਂ ਮਦਰਾਸ-ਸਾਗਰ ਕਿਨਾਰੇ। ਮੈਂ ਸਾਗਰ ਨੂੰ ਕਿਹਾ-ਮੇਰੇ ਸੁੱਕੇ ਖੂਹਾਂ ਨੂੰ ਵੀ ਪਾਣੀ ਪਹੁੰਚਾਓ-ਮੇਰੀਆਂ ਆਡਾਂ ਵਿੱਚ ਪਾਣੀ ਹੌਲੀ ਹੌਲੀ ਤੁਰੇ-ਨਾਚ ਕਰੇ।ਅਲਾਹਾਬਾਦ ਸੰਗਮ ਤੇ ਮੈਂ ਨਹੀਂ ਨਹਾਤਾ।ਅਯੁੱਧਿਆਂ ਦੇ ਸਰਯੂ ਦਰਿਆ ਵਿਚੋਂ ਮੈਂ ਚੁਲੀ ਭਰੀ।

ਲਖ ਦਰਿਆਓ ਕਵਾਉ ਵਿਚ ਅਤਿ ਅਸਗਾਹ ਅਥਾਹ ਵਹੰਦੇ

ਆਦ ਨਾ ਅੰਤ ਬਿਅੰਤ ਹੈ ਅਗਮ ਅਗੋਚਰ ਫੇਰ ਫਿਰੰਦੇ

ਲਹਿਰ ਤਰੰਗ ਨਿਸੰਗ ਲਖ ਸਾਗਰ ਸੰਗਮ ਰੰਗ ਰਵੰਦੇ।

*ਭਾਈ ਗੁਰਦਾਸ ਜੀ*

ਮੈਂ ਪਾਣੀਆਂ ਦੇ ਅੰਗ ਸੰਗ ਰਿਹਾ। ਦਰਿਆਵਾਂ ਦੇ ਨਾਲ ਨਾਲ ਤੁਰਦਾ, ਸਮੁੰਦਰ ਤੱਕ ਗਿਆ। ਦਰਿਆ ਸਾਗਰ ਸੰਗਮ ਦਾ ਚਸ਼ਮਦੀਦ ਸਾਥੀ ਬਣਿਆ। ਸਾਗਰ ਦੇ ਪਾਣੀ ਲੱਦੀਆਂ ਪੌਣਾ ਸੈਂਕੜੇ ਮੀਲ ਉੱਡੀਆਂ, ਪਹਾੜਾਂ ਨਾਲ ਟਕਰਾਉਂਦੀਆਂ। ਮੀਂਹ ਲਿਆਉਂਦੀਆਂ। ਦਰਿਆ ਤੁਰੇ। ਸ਼ੁੱਧ ਪਾਣੀ ਦੇ ਸਰੋਵਰ ਭਰੇ।

ਚੋਹਲਾ ਸਾਹਿਬ ਨੇੜੇ ਮੇਰੇ ਸੌਹਰਿਆਂ ਦਾ ਪਿੰਡ ਘੜਕਾ ਨੇੜੇ ਮੁੰਡਾ ਪਿੰਡ। ਮੇਰਾ ਵੱਡਾ ਸਾਲਾ ਮਿਲਖਾ ਸਿੰਘ ਦਰਿਆ ਬਿਆਸ ਦੇ ਪਾਰ ਮੰਡ ਵਿੱਚ ਰਹਿੰਦਾ ਸੀ। ਸੁਹਰਿਆਂ ਦੀ ਅੱਧੀ ਪੈਲੀ ਦਰਿਆਓਂ ਪਾਰ ਮੰਡ ਵਿੱਚ ਸੀ। ਦਰਿਆ ਚੜ੍ਹਿਆ ਹੋਇਆ ਸੀ। ਕੰਢਿਆਂ ਤੱਕ ਭਰਿਆ ਹੋਇਆ ਸੀ। ਮੈਂ ਵੀ ਠਾਣ ਲਈ ਕਿ ਦਰਿਆ ਤਰ ਕੇ ਹੀ ਪਾਰ ਕਰਕੇ, ਮੰਡ ਵਿੱਚ ਜਾਣਾ ਹੈ। ਭਾਵੇਂ ਮੈਨੂੰ ਪਤਾ ਸੀ ਮੇਰਾ ਛੋਟਾ ਸਾਲਾ ਕਸ਼ਮੀਰ ਸਿੰਘ ਰੋਜ਼ ਸਵੇਰੇ ਡੰਗਰ ਲੈ ਕੇ ਦਰਿਆ ਪਾਰ ਮੰਡ ਵਿੱਚ ਜਾਂਦਾ ਸੀ। ਸ਼ਾਮ ਡੰਗਰਾਂ ਦੇ ਨਾਲ, ਮੱਝ ਪੂਛ ਫੜ੍ਹ ਕੇ, ਦਰਿਆ ਤਕ ਕੇ ਵਾਪਸ ਘੜਕੇ ਆਪਣੇ ਘਰ ਆਇਆ ਕਰਦਾ ਸੀ। ਇਕ ਦਿਨ ਮੱਝ ਦੀ ਪੂਛ ਹਥੋਂ ਖਿਸਕ ਗਈ, ਨਿੱਤ ਪੱਤਣਾਂ ਦਾ ਤਾਰੂ ਕਸ਼ਮੀਰ ਸਿੰਘ ਦਰਿਆ ਵਿੱਚ ਰੁੜ ਗਿਆ-ਗੁੰਮ ਹੋ ਗਿਆ। ਫੇਰ ਨਹੀਂ ਲੱਭਾ। ਮੈਂ ਆਪਣੇ ਕੱਪੜੇ ਆਪਣੀ ਪੱਗ ਵਿੱਚ ਲਪੇਟ ਕੇ ਸਿਰ ਉੱਤੇ ਬੱਧੇ। ਨਿੱਤ ਦੇ ਤੈਰਾਕ ਸ਼ਿੰਗਾਰੂ ਨੂੰ ਜੱਫੀ ਪਾਈ ਤੇ ਦਰਿਆ ਬਿਆਸ ਪਾਰ ਕਰਕੇ, ਮੰਡ ਦੀਆਂ ਛੱਨਾਂ ਵਿੱਚ ਚਲਾ ਗਿਆ। ਮੇਰੇ ਹੋਠਾਂ ਉੱਤੇ ਗੁਰੂ ਨਾਨਕ ਦੇਵ ਜੀ ਦੇ ਇਹ ਬੋਲ ਸਨ।

ਗੁਰੂ ਪਉੜੀ ਬੇੜੀ ਗੁਰੂ ਸਰੁ ਤੁਲਹਾ ਹਰਿ ਨਾਓ

ਗੁਰੁ ਸਰੁ ਸਾਗਰੁ ਬੋਹਿਥੋ ਗੁਰ ਤੀਰਥੁ ਦਰਿਆਉ।

ਭਾਰਤ ਸਰਕਾਰ ਦੇ ਖਾਦੀ ਕਮਿਸ਼ਨ ਵਿੱਚ ਅਫਸਰ ਪ੍ਰਾਹੁਣੇ ਕਰਨੈਲ ਸਿੰਘ ਧਾਲੀਵਾਲ ਦੀ ਪੋਸਟਿੰਗ ਤਾਂ ਭਾਵੇ ਡੇਹਰਾਦੂਨ ਹੈ-ਪਰ ਉਸ ਦੀ ਖਾਦੀ ਕਮਿਸ਼ਨ ਦਾ ਮੁੱਖ

ਬਾਕੀ ਸਫਾ 20 'ਤੇ

# ਹਿੰਦੁਸਤਾਨ 'ਚ ਵੱਧ ਰਹੀ ਬਲਾਤਕਾਰੀ ਬਿਰਤੀ: ਸਮੱਸਿਆ ਤੇ ਹੱਲ

*ਅਮਰੀਕ ਸਿੰਘ ਸ਼ੇਰਖਾਨ*

ਪਿਛਲੇ ਸਾਲ ਲੋਕ-ਮਨਾਂ ਤੇ ਰਾਜ਼ ਕਰਨ ਵਾਲਾ ਆਮਿਰ ਖਾਨ ਦਾ ਰਿਆਲਟੀ ਸ਼ੋਅ ਇਸ ਸਾਲ ਫੇਰ ਮਾਰਚ ਮਹੀਨੇ ਤੋਂ ਨਿਰੰਤਰ ਸ਼ੁਰੂ ਹੋ ਚੁੱਕਾ ਹੈ ਜਿਸ ਵਿੱਚ ਵੱਖ-ਵੱਖ ਮੁੱਦਿਆਂ ਦੀ ਜੀਵੰਤ ਪੇਸ਼ਕਾਰੀ ਹਰ ਕਿਸੇ ਦਾ ਮਨ ਮੋਹ ਲੈਂਦੀ ਹੈ।ਸਾਡੀ ਸਮਾਜਿਕ, ਆਰਥਿਕ,ਰਾਜਨੀਤਕ ਜਾਂ ਕਿਸੇ ਵੀ ਪੱਧਰ ਤੇ ਕਮਜ਼ੋਰੀ ਨੂੰ ਪੂਰੀ ਤਰ੍ਹਾਂ ਉਘਾੜ ਕੇ ਉਸ ਪ੍ਰਤੀ ਬਦਲਾਓ ਲਿਆਉਣਾ ਇਸ ਸ਼ੋਅ ਦਾ ਮੁੱਖ ਮਕਸਦ ਹੁੰਦਾ ਹੈ।

ਪਹਿਲੇ ਸ਼ੋਅ ਚ ਪਿਛਲੇ ਸਾਲ ਬੇਹੱਦ ਚਰਚਿਤ ਰਹੇ 'ਦਾਮਿਨੀ ਕੇਸ' ਨੂੰ ਅਧਾਰ ਬਣਾ ਕੇ ਹਿੰਦੁਸਤਾਨ ਚ ਔਰਤ ਜ਼ਾਤ ਦੀ ਅਸਲ ਸਥਿਤੀ ਨੂੰ ਨਿਰਖਣ-ਪਰਖਣ ਦਾ ਯਤਨ ਕੀਤਾ ਗਿਆ।ਇਸ ਕੇਸ ਦੇ ਵਾਪਰਨ ਸਮੇਂ ਦਿੱਲੀ ਹੀ ਨਹੀਂ ਸਗੋਂ ਪੂਰੇ ਹਿੰਦੁਸਤਾਨ 'ਚ ਜਿਸ ਪ੍ਰਕਾਰ ਰਾਤੋ-ਰਾਤ ਔਰਤ-ਮਸਲਿਆਂ ਪ੍ਰਤੀ ਚੇਤਨਾ ਆਈ ਤੇ ਵੱਡੇ ਪੱਧਰ ਤੇ ਆਮ ਜਨਤਾ ਵਿੱਚ ਰੋਸ ਉੱਭਰਿਆ।ਉਸ ਤੋਂ ਡਰ ਕੇ ਸਾਡੀਆਂ ਕੇਂਦਰ ਤੇ ਸੂਬਾ ਸਰਕਾਰਾਂ ਨੇ ਕਈ ਪੱਧਰ ਤੇ ਅਨੇਕਾਂ ਨੀਤੀਗਤ ਫੈਸਲੇ ਲੈਣ ਦੇ ਐਲਾਨ ਕੀਤੇ, ਇੱਥੋਂ ਤੱਕ ਕਿ ਕੇਂਦਰ ਸਰਕਾਰ ਨੇ ਰਾਸ਼ਟਰੀ ਪੱਧਰ ਦਾ ਇੱਕ ਕਮਿਸ਼ਨ ਵੀ ਹੋਂਦ ਚ ਲਿਆਂਦਾ ਜਿਸਦੀਆਂ ਸਿਫਾਰਸ਼ਾਂ ਮੁਤਾਬਕ ਕਈ ਤਰ੍ਹਾਂ ਦੇ ਕਨੂੰਨ ਹੋਂਦ ਚ ਲਿਆਉਣ ਦੀ ਗੱਲ ਹੋਈ। ਕੀ ਇਸ ਸਾਰੇ ਘਟਨਾਕ੍ਰਮ ਦੇ ਇੱਕ ਸਾਲ ਬਾਦ ਹਕੀਕੀ ਤੌਰ ਤੇ ਦੇਸ਼ ਦੀ ਤਸਵੀਰ ਚ ਕੋਈ ਪਰਿਵਰਤਨ ਹੋਇਆ? ਮੁੱਖ ਰੂਪ ਚ ਇਸ ਪਹਿਲੀ ਕੜੀ ਅਧੀਨ ਇਸ ਮੁੱਦੇ ਨੂੰ ਛੋਹਿਆ ਗਿਆ।

'ਦਾਮਿਨੀ ਕੇਸ' ਵਾਪਰਨ ਤੋਂ ਬਾਦ ਦੀ ਇੱਕ ਸਾਲ ਦੀ ਰਿਪੋਰਟ ਪਹਿਲਾਂ ਨਾਲੋਂ ਵੀ ਭਿਅੰਕਰ ਤਸਵੀਰ ਪੇਸ਼ ਕਰ ਰਹੀ ਹੈ। ਐਨ.ਡੀ.ਟੀ.ਵੀ. ਤੋਂ ਲਈਆਂ ਅਨੇਕਾਂ ਦਸਤਾਵੇਜ਼ੀ ਕਲਿੱਪਾਂ ਨਿੱਤ-ਦਿਹਾੜੇ ਵਹਿਸ਼ੀ ਦਰਿੰਦਿਆਂ ਦੁਆਰਾ ਸਾਡੀਆਂ ਬੱਚੀਆਂ ਨਾਲ ਕੀਤੀਆਂ ਜਾ ਰਹੀਆਂ ਵਹਿਸ਼ੀ ਕਰਤੂਤਾਂ ਦਾ ਜਿਊਂਦਾ ਜਾਗਦਾ ਸਬੂਤ ਪੇਸ਼ ਕਰ ਰਹੀਆਂ ਨੇ।

ਜੇਕਰ ਸਾਡੀ ਪੁਲਿਸ ਵਿਵਸਥਾ 'ਚ ਆਏ ਬਦਲਾਅ ਦੀ ਗੱਲ ਕਰਨੀ ਹੋਵੇ ਤਾਂ ਪੁਲਿਸ-ਤੰਤਰ ਅੱਜ ਵੀ ਉੱਥੇ ਈ ਖੜ੍ਹਾ ਹੈ ਜਿੱਥੇ ਕੁਝ ਸਾਲ ਪਹਿਲਾਂ ਸੀ। ਬੇਸ਼ੱਕ ਦਿੱਲੀ ਚ ਵਾਪਰੀ ਏਸ ਘਟਨਾ ਤੋਂ ਬਾਦ ਸਾਡੇ ਰਾਜ-ਨੇਤਾਵਾਂ ਤੇ ਪੁਲਸ ਅਫਸਰਾਂ ਨੇ ਜਨਤਾ ਨਾਲ ਬੜੇ ਵੱਡੇ-ਵੱਡੇ ਵਾਅਦੇ ਕੀਤੇ ਸਨ।

ਹਾਲੇ ਕੁਝ ਈ ਮਹੀਨੇ ਪਹਿਲਾਂ ਵਾਪਰੀ ਇੱਕ ਘਟਨਾ ਤੋਂ ਪੁਲਸ ਦੀ ਕਾਰਗੁਜ਼ਾਰੀ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਦਿੱਲੀ ਦੀ ਇੱਕ ਮੁਟਿਆਰ ਦੇ ਮਾਪੇ ਕੈਮਰੇ ਮੂਹਰੇ ਆਪਣਾ ਦਰਦ ਬਿਆਨ ਕਰ ਰਹੇ ਸਨ ਕਿ ਉਹਨਾਂ ਦੀ ਬੇਟੀ ਜਦ ਆਪਣੀਆਂ ਦੋ ਹੋਰ ਸਹੇਲੀਆਂ ਸਮੇਤ ਸਕੂਲ ਪੜ੍ਹਨ ਜਾ ਰਹੀ ਸੀ ਤਾਂ ਉਹਨੂੰ ਕੁੱਝ ਗੁੰਡਾ ਅਨਸਰਾਂ ਨੇ ਅਗਵਾ ਕਰ ਲਿਆ। ਜਦ ਉਹਨਾਂ ਨੇ ਆਪਣੀ ਬੇਟੀ ਨੂੰ ਇਹਨਾਂ ਗੁੰਡਿਆਂ ਦੇ ਚੁੰਗਲ ਚੋਂ ਛੁਡਾਉਣ ਲਈ ਪੁਲਿਸ ਨਾਲ ਸੰਪਰਕ ਕੀਤਾ ਤਾਂ ਅੱਗੋਂ ਜਵਾਬ ਆਇਆ ਕਿ ਉਹਨਾਂ ਕੋਲ ਗੱਡੀ ਨਹੀਂ ਹੈ, ਪਹਿਲਾਂ ਗੱਡੀ ਦਾ ਇੰਤਜ਼ਾਮ ਕੀਤਾ ਜਾਵੇ।ਫਿਰ ਹੀ ਕੁੱਝ ਹੋ ਸਕਦਾ ਹੈ।

ਸਾਡੀ ਪੁਲਿਸ-ਵਿਵਸਥਾ ਦਾ ਇਸ ਹਾਲਤ ਤੱਕ ਨਿੱਘਰੇ ਹੋਣਾ ਸਾਨੂੰ ਕਿੱਦਾਂ ਇਨਸਾਫ ਦਿਵਾ ਸਕਦੈ? ਪੁਲਿਸ ਦੀ ਏਸ ਢਿੱਲ-ਮੱਠ ਦੀ ਨੀਤੀ ਕਰਕੇ ਇਹਨਾਂ ਮਾਪਿਆਂ ਦੀ ਹੋਣਹਾਰ ਬੱਚੀ ਇਹਨਾਂ ਮਾਪਿਆਂ ਤੋਂ ਸਦਾ ਲਈ ਦੂਰ ਹੋ ਗਈ।ਏਸ ਅਭਾਗਣ ਬੱਚੀ ਨਾਲ ਕਈ ਦਿਨ ਤੱਕ ਗੁੰਡਾ-ਅਨਸਰਾਂ ਵੱਲੋਂ ਬਲਾਤਕਾਰ ਕੀਤਾ ਜਾਂਦਾ ਰਿਹਾ ਤੇ ਫਿਰ ਮੌਤ ਦੇ ਘਾਟ ਉਤਾਰ ਦਿੱਤਾ ਗਿਆ।ਵਿਰਲਾਪ ਕਰਦੀ ਹੋਈ ਮਾਂ ਕਹਿੰਦੀ ਹੈ ਕਿ ਜੇਕਰ ਪੁਲਿਸ ਸਮੇਂ ਸਿਰ ਕਾਰਵਾਈ ਕਰਦੀ ਤਾਂ ਸ਼ਾਇਦ ਉਹਨਾਂ ਦੀ ਬੱਚੀ ਅੱਜ ਜ਼ਿੰਦਾ ਹੁੰਦੀ।

ਪੜ੍ਹ ਲਿਖ ਕੇ ਜ਼ਿੰਦਗੀ ਦੀ ਬਾਜ਼ੀ ਜਿੱਤਣ ਲਈ ਘਰੋਂ ਨਿਕਲੀ ਇਹ ਮੁਟਿਆਰ ਸੜੀ ਸੋਚ ਦੇ ਕੁੱਝ ਗੁੰਡਿਆਂ ਦੇ ਹੱਥੋਂ ਆਪਣੀ ਜ਼ਿੰਦਗੀ ਸਦਾ ਲਈ ਹਾਰ ਗਈ।ਅਫਸੋਸ! ਕੋਈ ਤਾਂ ਏਸ ਬੱਚੀ ਦਾ ਸਹਾਰਾ ਬਣ ਸਕਦਾ !

ਦਿੱਲੀ ਚ ਵਾਪਰਿਆ ਇਹ ਕੋਈ ਇੱਕ ਕਾਰਾ ਸਾਨੂੰ

ਅਫਸੋਸ ਦੀ ਡੂੰਘੀ ਖੱਡ ਚ ਨਹੀਂ ਸੁੱਟਦਾ ਸਗੋਂ ਹਜ਼ਾਰਾਂ ਐਸੇ ਕੇਸ ਪੂਰੇ ਹਿੰਦੁਸਤਾਨ 'ਚ ਰੋਜ਼ਾਨਾ ਵਾਪਰ ਰਹੇ ਨੇ, ਜਿੰਨ੍ਹਾਂ ਤੋਂ ਪਤਾ ਲੱਗਦੈ ਕਿ ਹਿੰਦੁਸਤਾਨੀ ਕੌਮ ਸਿਰਫ ਗੱਲੀਂ ਬਾਤੀਂ ਹੀ ਔਰਤ ਨੂੰ ਦੇਵੀ ਬਣਾ ਕੇ ਪੂਜਣ ਦਾ ਢੌਂਗ ਕਰਦੀ ਹੈ। ਅਸਲ 'ਚ ਤਾਂ ਏਸ ਕੌਮ ਦੇ ਬਾਸ਼ਿੰਦਿਆਂ ਦੇ ਮਨਾਂ ਚ ਔਰਤ-ਜ਼ਾਤ ਪ੍ਰਤੀ ਕਿਸੇ ਪ੍ਰਕਾਰ ਦੀ ਸੰਵੇਦਨਾ ਹੈ ਹੀ ਨਹੀਂ। ਸਿਰਫ ਮੁੱਠੀ ਭਰ ਲੋਕ ਨੇ ਜੋ ਏਸ ਵਰਤਾਰੇ ਦਾ ਹਕੀਕੀ ਰੂਪ 'ਚ ਵਿਰੋਧ ਕਰਨ ਦਾ ਸਾਹਸ ਵਿਖਾ ਰਹੇ ਨੇ।

ਦਿੱਲੀ ਦੇ ਨੇੜੇ ਹੀ ਇੱਕ ਪ੍ਰਾਈਵੇਟ ਸਕੂਲ ਚਲਾਉਣ ਵਾਲੇ ਹੈਡਮਾਸਟਰ ਪ੍ਰਦੀਪ ਕੁਮਾਰ ਦਾ ਕਹਿਣਾ ਹੈ ਕਿ ਪਿਛਲੇ ਦਿਨੀਂ ਉਹਨਾਂ ਦੇ ਸਕੂਲ 'ਚ ਵੀ ਇੱਕ ਬੜੀ ਹੋਣਹਾਰ ਬੱਚੀ ਪੜ੍ਹਨ ਲਈ ਆ ਰਹੀ ਸੀ। ਕੁੱਝ ਗੁੰਡਾ ਲੋਕਾਂ ਨੇ ਏਸ ਬੱਚੀ ਨੂੰ ਜ਼ਬਰਦਸਤੀ ਅਗਵਾ ਕਰ ਲਿਆ ਤੇ ਫਿਰ ਤਿੰਨ-ਚਾਰ ਦਿਨ ਇਹ ਬੱਚੀ ਉਹਨਾਂ ਦੇ ਚੁੰਗਲ 'ਚ ਰਹੀ ਤੇ ਇੱਕ ਦਿਨ ਉਹਨਾਂ ਦੇ ਸਕੂਲ ਦੇ ਨੇੜੇ ਈ ਉਹ ਬੇਰਹਿਮ ਦਰਿੰਦੇ ਏਸ ਬੱਚੀ ਨੂੰ ਸੁੱਟ ਕੇ ਫਰਾਰ ਹੋ ਗਏ।ਬੱਚੀ ਦੇ ਸਰੀਰ ਨੂੰ ਏਨੀ ਬੇਰਹਿਮੀ ਨਾਲ ਨੋਚਿਆ ਗਿਆ ਸੀ ਕਿ ਦੱਸਣ ਲੱਗਿਆਂ ਵੀ ਜ਼ੁਬਾਨ ਕੰਬਦੀ ਏ। ਬੱਚੀ ਦਾ ਹੇਠਲਾ ਸਰੀਰ ਬੁਰੇ ਤਰੀਕੇ ਨਾਲ ਪਾੜਿਆ ਪਿਆ ਸੀ।

ਉੱਤਰ ਭਾਰਤ ਦੇ ਇੱਕ ਸੂਬੇ ਦੀ ਉਦਾਹਰਣ ਵੀ ਏਸ ਸ਼ੋਅ 'ਚ ਦਿੱਤੀ ਗਈ ਜਿੱਥੇ ਇੱਕ ਔਰਤ ਨਾਲ ਬਲਾਤਕਾਰ ਕਰਨ ਤੋਂ ਬਾਦ ਓਸ ਔਰਤ ਦੀ ਜ਼ੁਬਾਨ ਈ ਕੱਟ ਦਿੱਤੀ ਗਈ ਤਾਂ ਜੋ ਹੈਵਾਨੀਅਤ ਦਾ ਸ਼ਿਕਾਰ ਇਹ ਬਦਨਸੀਬ ਵਿਚਾਰੀ ਆਪਣਾ ਇਹ ਹਸ਼ਰ ਕਰਨ ਵਾਲਿਆਂ ਦੇ ਨਾਂ ਤੱਕ ਨਾ ਬੋਲ ਕੇ ਦੱਸ ਸਕੇ।ਸ਼ਾਇਦ ਇਹ ਦਰਿੰਦੇ ਇਹ ਵੀ ਜਾਣਦੇ ਸਨ ਕਿ ਇਹ ਔਰਤ ਪੜ੍ਹਨ-ਲਿਖਣ ਤੋਂ ਵੀ ਕੋਰੀ ਸੀ।

ਐਸੇ ਕਰੂਰ ਕਾਰਨਾਮਿਆਂ ਤੋਂ ਇਲਾਵਾ ਏਸ ਸ਼ੋਅ 'ਚ ਹੋਰ ਅਨੇਕਾਂ ਸੀਨ ਦਿਖਾਏ ਗਏ ਜਿੰਨ੍ਹਾਂ ਨੂੰ ਤੱਕ ਕੇ ਇੱਕ ਸੁਹਿਰਦ ਇਨਸਾਨ ਦੀਆਂ ਅੱਖਾਂ ਚੋਂ ਗੰਗਾ-ਜਮਨਾ ਵਹਿਣੀ ਸੁਭਾਵਿਕ ਐ।ਪਰ ਸੋਚਿਆ ਜਾਵੇ, ਜਿੰਨ੍ਹਾਂ ਨਿਭਾਗੀਆਂ ਔਰਤਾਂ ਨਾਲ ਇਹ ਭਾਣਾ ਵਾਪਰਿਆ ਹੋਏਗਾ ਉਹਨਾਂ ਦੀ ਰੂਹ ਕਿੰਨਾ ਕੁਰਲਾਈ ਹੋਵੇਗੀ।ਜਾਂ ਫਿਰ ਉਹਨਾਂ ਨਿਭਾਗੀਆਂ ਦੇ ਆਰਾਂ-ਪਰਿਵਾਰਾਂ ਚ ਵੱਸਦੇ ਦੂਸਰੇ ਮੈਂਬਰਾਂ ਨੂੰ ਕੈਸੇ ਅਣਕਿਆਸੇ ਸੰਤਾਪ ਨੂੰ ਝੱਲਣਾ ਪਿਆ ਹੋਵੇਗਾ?

ਇਸ ਸ਼ੋਅ 'ਚ ਪੇਸ਼ ਕੀਤੇ ਅੰਕੜਿਆਂ ਨੂੰ ਤੱਕ ਕੇ ਹੈਰਾਨ ਹੋਏ ਬਿਨਾ ਨਹੀਂ ਰਿਹਾ ਜਾ ਸਕਦਾ।ਸਰਕਾਰੀ ਅੰਕੜਿਆਂ ਮੁਤਾਬਕ ਸੰਨ ੨੦੧੨ 'ਚ ਬਲਾਤਕਾਰ ਨਾਲ ਸੰਬੰਧਿਤ ਇੱਕ ਲੱਖ ਦਸ ਹਜ਼ਾਰ ਇਕਤਾਲੀ ਕੇਸ ਪੈਂਡਿੰਗ ਨੇ।ਜਿਸਦਾ ਸਿੱਧਾ ਮਤਲਬ ਇਹ ਹੈ ਕਿ ਸਾਡੇ ਹਿੰਦੁਸਤਾਨ 'ਚ ਬਲਾਤਕਾਰੀਆਂ ਦੀ ਗਿਣਤੀ ਸੈਂਕੜਿਆਂ ਜਾਂ ਹਜ਼ਾਰਾਂ ਤੱਕ ਸੀਮਤ ਨਹੀਂ ਸਗੋਂ ਲੱਖਾਂ ਚ ਹੈ।ਇਹ ਗਿਣਤੀ ਸਿਰਫ ੨੦੧੨ ਤੱਕ ਹੈ।ਇਹ ਸਿਰਫ ਸਰਕਾਰੀ ਰਜਿਸਟਰਾਂ 'ਚ ਦਰਜ਼ ਅੰਕੜਿਆਂ ਦੀ ਗੱਲ ਹੈ। ਬਾਕੀ ਹੋਰ ਜਿਹੜੇ ਲੱਖਾਂ ਕੇਸ ਪੁਲਸ ਤੱਕ ਪਹੁੰਚਦੇ ਹੀ ਨਹੀਂ ਉਹਨਾਂ ਦੀ ਗਿਣਤੀ ਅਲੱਗ ਹੈ।

ਜੇ ਇਹਨਾਂ ਕੇਸਾਂ ਦੇ ਨਿਪਟਾਰੇ ਤੇ ਝਾਤ ਮਾਰੀ ਜਾਵੇ ਤਾਂ ਸੰਨ ੨੦੧੨ 'ਚ ਸਿਰਫ ੩੫੬੩ ਕੇਸਾਂ ਦਾ ਫੈਸਲਾ ਆਇਆ ਜਦ ਕਿ ਬਾਕੀ ਸਾਰੇ ਦੇ ਸਾਰੇ ਕੇਸ ਅਗਲੇ ਸਾਲਾਂ ਲਈ ਪੈਂਡਿੰਗ ਹਨ।ਜੇ ਇਨਸਾਫ ਦੀ ਪ੍ਰਤੀਸ਼ਤਤਾ ਕੱਢਣੀ ਹੋਵੇ ਤਾਂ ਹੋਰ ਵੀ ਹੈਰਾਨੀ ਤੇ ਦੁੱਖ ਹੁੰਦਾ ਹੈ ਕਿ ਪ੍ਰਾਪਤ ਅੰਕੜਿਆਂ ਮੁਤਾਬਕ ਸਿਰਫ ੩.੫% ਕੇਸਾਂ ਚ ਹੀ ਆਰੋਪੀਆਂ ਨੂੰ ਹੁਣ ਤੱਕ ਸਜ਼ਾ ਹੋਈ ਹੈ।ਬਾਕੀ ਗੁਨਾਹਗਾਰ ਅਦਾਲਤੀ ਜਾਂ ਪ੍ਰਸ਼ਾਸਨਿਕ ਚੋਰ-ਮੋਰੀਆਂ ਦਾ ਫਾਇਦਾ ਉਠਾਉਣ 'ਚ ਸਫਲ ਹੋ ਜਾਂਦੇ ਹਨ।ਜਿਹੜੇ ਮਾਮਲੇ ਪੁਲਿਸ ਤੱਕ ਪਹੁੰਚਦੇ ਈ ਨਹੀਂ, ਜੇਕਰ ਉਹਨਾਂ ਨੂੰ ਵੀ ਇਨਸਾਫ ਪ੍ਰਤੀਸ਼ਤਤਾ ਦੀ ਦਰ ਚ ਜੋੜ ਲਿਆ ਜਾਵੇ ਤਾਂ ਇਹ ਪ੍ਰਤੀਸ਼ਤਤਾ ੧% ਤੋਂ ਵੀ ਹੇਠਾਂ ਰਹਿ ਜਾਂਦੀ ਹੈ।

ਐਸੇ ਹਲਾਤਾਂ ਚ ਜੇਕਰ ਇਹ ਮੰਨ ਲਿਆ ਜਾਵੇ ਕਿ ਬਲਾਤਕਾਰੀ ਸੋਚ ਵਾਲੇ ਗੁੰਡਾ ਅਨਸਰਾਂ ਤੇ ਸਰਕਾਰੀ ਮਸ਼ੀਨਰੀ ਪਾਬੰਦੀ ਲਾਉਣ ਚ ਸਫਲ ਹੋ ਜਾਵੇਗੀ, ਇਹ ਕੋਰੇ ਵਹਿਮ ਤੋਂ ਸਿਵਾ ਹੋਰ ਕੁਝ ਨਹੀਂ।

ਜੇਕਰ ਪੁਲਸ-ਤੰਤਰ ਦਾ ਬਲਾਤਕਾਰ ਪੀੜਤਾਂ ਦੇ ਹਵਾਲੇ ਨਾਲ ਮੁਤਾਲਿਆ ਕੀਤਾ ਜਾਵੇ ਤਾਂ ਕੁਝ ਰਾਜਾਂ ਦੀ ਪੁਲਸ ਦੀ ਹਮਦਰਦੀ ਬਲਾਤਕਾਰ ਦਾ ਸ਼ਿਕਾਰ ਔਰਤਾਂ ਨਾਲ ਹੋਣ ਦੀ ਬਿਜਾਇ ਬਲਾਤਕਾਰੀ ਗੁੰਡਿਆਂ ਨਾਲ ਜ਼ਿਆਦਾ ਹੈ। ਉੱਤਰ-ਪ੍ਰਦੇਸ਼ ਪੁਲਸ ਦੀ ਐਸੀ ਉਦਾਹਰਣ ਟੀ. ਵੀ ਸ਼ੋਅ ਦੇ ਜ਼ਰੀਏ ਸਾਹਮਣੇ ਆਉਂਦੀ ਹੈ। ਜਿਸ ਮੁਤਾਬਕ ਇੱਕ ਗੁੰਡਾ-ਗੈਂਗ ਇੱਕ ਮੁਟਿਆਰ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਉਂਦਾ ਹੈ। ਜਦ

ਇਹ ਮੁਟਿਆਰ ਰਿਪੋਰਟ ਲਿਖਾਉਣ ਥਾਣੇ ਜਾਂਦੀ ਹੈ ਤਾਂ ਉਲਟਾ ਉਸਨੂੰ ਈ ਲਗਾਤਾਰ ਛੇ ਦਿਨ ਤੱਕ ਥਾਣੇ ਚ ਬੰਦ ਕਰ ਕੇ ਰੱਖਿਆ ਜਾਂਦਾ ਹੈ ਤੇ ਆਪਣੇ ਬਿਆਨ ਬਦਲਣ ਲਈ ਉਹਦੇ ਤੇ ਜ਼ੋਰ ਪਾਇਆ ਜਾਂਦਾ ਹੈ।ਅਪਰਾਧੀਆਂ ਦੇ ਖਿਲਾਫ ਐਫ.ਆਈ.ਆਰ ਤੱਕ ਵੀ ਦਰਜ਼ ਨਹੀਂ ਹੁੰਦੀ।ਪੈਸੇ ਲੈ ਕੇ ਬਲਾਤਕਾਰੀਆਂ ਦੇ ਹੱਕ ਚ ਭੁਗਤਣ ਦਾ ਇਹ ਕੋਈ ਇਕੋ-ਇੱਕ ਮਾਮਲਾ ਨਹੀਂ ਸਗੋਂ ਐਸੇ ਅਨੇਕਾਂ ਮਾਮਲੇ ਇਸ ਸ਼ੋਅ ਚ ਪ੍ਰਸਤੁਤ ਹੋਏ ਹਨ।

ਰਾਸ਼ਟਰੀ ਮਹਿਲਾ ਕਮਿਸ਼ਨ ਦੀ ਮੈਂਬਰ ਸ਼ਮੀਨਾ ਸ਼ਾਫੀਆ ਦਾ ਇਸ ਕੇਸ ਬਾਰੇ ਕਹਿਣਾ ਹੈ ਕਿ ਜੇਕਰ ਕਾਨੂੰਨ ਦੇ ਨਜ਼ਰੀਏ ਤੋਂ ਦੇਖਿਆ ਜਾਵੇ ਤਾਂ ਹਰ ਥਾਣਾ ਮੁਖੀ ਕੋਲ ਜਦ ਕੋਈ ਸ਼ਿਕਾਇਤ ਆਉਂਦੀ ਹੈ ਤਾਂ ਉਸ ਨੂੰ ਐਫ.ਆਈ.ਆਰ ਦਰਜ਼ ਕਰਨੀ ਹੀ ਪਵੇਗੀ।ਨਾ ਕਰਨ ਦੀ ਸੂਰਤ ਚ ਐਸੇ ਥਾਣਾ ਅਫਸਰ ਲਈ ਸਜ਼ਾ ਦਾ ਵੀ ਪ੍ਰਬੰਧ ਹੈ।ਜੇ ਕੋਈ ਪੁਲਸ ਅਧਿਕਾਰੀ ਐਸਾ ਕਰਦਾ ਹੈ ਤਾਂ ਉਸਦੇ ਉਪਰਲੇ ਅਧਿਕਾਰੀ ਐਸ.ਪੀ. ਜਾਂ ਜ਼ਿਲ੍ਹਾ ਮੈਜਿਸਟ੍ਰੇਟ ਕੋਲ ਬੇਨਤੀ ਕੀਤੀ ਜਾ ਸਕਦੀ ਹੈ।ਸ਼ਮੀਨਾ ਸ਼ਾਫੀਆ ਮੁਤਾਬਕ ਕਾਨੂੰਨ ਦੁਆਰਾ ਨਿਰਧਾਰਤ ਦੋ ਸਾਲ ਦੀ ਸਜ਼ਾ ਐਸੀ ਅਣਗਹਿਲੀ ਕਰਨ ਵਾਲੇ ਪੁਲਸ ਅਫਸਰ ਨੂੰ ਕਰਵਾਈ ਜਾ ਸਕਦੀ ਹੈ।ਹਾਂ, ਇੱਕ ਗੱਲ ਹੋਰ, ਐਫ.ਆਈ. ਆਰ. ਦਰਜ਼ ਕਰਕੇ ਕਾਨੂੰਨੀ ਤੌਰ ਤੇ ਉਸਦੀ ਕਾਪੀ ਦੇਣ ਲਈ ਵੀ ਇਹ ਅਧਿਕਾਰੀ ਪਾਬੰਦ ਹੈ।

ਇਸ ਸ਼ੋਅ ਦੌਰਾਨ ਇਹ ਤੱਥ ਵੀ ਸਾਹਮਣੇ ਆਏ ਕਿ ਸਾਡੇ ਹਿੰਦੁਸਤਾਨ ਚ ਬਲਾਤਕਾਰ ਦਾ ਸ਼ਿਕਾਰ ਔਰਤਾਂ ਦੇ ਮੁਆਇਨੇ ਦੇ ਨਾਂ ਤੇ ਵੀ ਬਹੁਤੀ ਵਾਰ ਉਹਨਾਂ ਨੂੰ ਦੁਬਾਰਾ ਪੀੜਤ ਹੋਣਾ ਪੈਂਦਾ ਹੈ। ਖਾਸ ਕਰਕੇ ਛੋਟੀ ਉਮਰ ਦੀਆਂ ਬੱਚੀਆਂ ਨੂੰ ਐਸੇ ਮਾਨਸਿਕ ਤਸ਼ੱਦਦ ਚੋਂ ਲੰਘਾਇਆ ਜਾਂਦਾ ਹੈ ਕਿ ਬਲਾਤਕਾਰ ਤੋਂ ਬਾਦ ਦੀ ਜਾਂਚ-ਪੜਤਾਲ ਦੇ ਨਾਂ ਤੇ ਹੋਣ ਵਾਲੀ ਇਹ ਕਾਰਵਾਈ ਉਹਨਾਂ ਨਾਲ ਇੱਕ ਵਾਰ ਫੇਰਾ ਕੋਝਾ ਮਜ਼ਾਕ ਸਾਬਤ ਹੁੰਦੀ ਹੈ।ਸਾਡੇ ਡਾਕਟਰਾਂ ਕੋਲ ਐਸੇ ਕੇਸਾਂ ਨਾਲ ਸੰਬੰਧਿਤ ਕੋਈ ਵੀ ਢੁਕਵੀਂ ਸਿਖਲਾਈ ਨਾ ਹੋਣਾ ਵੀ ਇੱਕ ਕਾਰਨ ਹੈ।ਇਸ ਸੰਬੰਧੀ ਮੁੰਬਈ ਦੇ ਡਾਕਟਰ ਜੋੜੇ ਮੈਡਮ ਸੰਗੀਤਾ ਤੇ ਡਾ. ਦਾਤਾਰ ਨੇ ਆਪਣੇ ਪੱਧਰ ਤੇ ਇੱਕ ਸਮਾਜ-ਸੇਵੀ ਸੰਗਠਨ ਕਾਇਮ ਕਰਕੇ ਪਹਿਲ ਕੀਤੀ ਹੈ।

ਡਾ. ਸੰਗੀਤਾ ਦਾ ਕਹਿਣਾ ਹੈ ਕਿ ਬਲਾਤਕਾਰ ਪੀੜਤ ਬੱਚੀਆਂ ਦੇ ਮੁਆਇਨੇ ਦੇ ਅਧਾਰ ਤੇ ਜਿਸ ਪ੍ਰਕਾਰ ਦਾ ਤਸ਼ੱਦਦ ਸਾਡੇ ਡਾਕਟਰੀ ਅਮਲੇ ਵੱਲੋਂ ਢਾਹਿਆ ਜਾਂਦਾ ਹੈ ਉਹ ਨਾ-ਕਾਬਿਲੇ ਬਰਦਾਸ਼ਤ ਹੈ।'ਟਰੂ ਫਿੰਗਰ ਟੈਸਟ' ਜਿਹੇ ਟੈਸਟਾਂ ਰਾਹੀਂ ਇਹਨਾਂ ਬੱਚੀਆਂ ਜਾਂ ਔਰਤਾਂ ਨੂੰ ਇੱਕ ਵਾਰ ਫੇਰ ਨਾ-ਬਰਦਾਸ਼ਤ ਕਰਨ ਯੋਗ ਪੀੜਾ ਚੋਂ ਗੁਜ਼ਰਨਾ ਪੈਂਦਾ ਹੈ।ਕਈ ਵਾਰ ਤਾਂ ਛੋਟੀਆਂ ਬੱਚੀਆਂ ਨੂੰ 'ਲੇਬਰ ਰੂਮ' ਚ ਲਿਜਾ ਕੇ ਲਿਟਾ ਦਿੱਤਾ ਜਾਂਦਾ ਹੈ। ਜਿੱਥੇ ਇਹਨਾਂ ਬੱਚੀਆਂ ਦੇ ਸਾਹਮਣੇ ਕਿਸੇ ਔਰਤ ਦੀ ਡਲਿਵਰੀ ਹੋ ਰਹੀ ਹੁੰਦੀ ਹੈ। ਛੋਟੀਆਂ ਬੱਚੀਆਂ ਕਈ ਵਾਰ ਐਸੇ ਦ੍ਰਿਸ਼ ਦੇਖ ਕੇ ਸਦਮੇ ਦਾ ਵੀ ਸ਼ਿਕਾਰ ਹੋ ਜਾਂਦੀਆਂ ਹਨ।

ਡਾਕਟਰਾਂ ਦੀ ਅਣਗਹਿਲੀ ਦੀ ਹੱਦ ਨੂੰ ਬਿਆਨ ਕਰਦਿਆਂ ਡਾ. ਸੰਗੀਤਾ ਦੱਸਦੀ ਹੈ ਕਿ ਕਈ ਡਾਕਟਰ ਤਾਂ ਆਪਣੇ ਉਜੱਡ ਪੁਣੇ ਦਾ ਸਬੂਤ ਇੱਥੋਂ ਤੱਕ ਦਿੰਦੇ ਹਨ ਕਿ ਉਹ ਬੁਰੇ ਤਰੀਕੇ ਨਾਲ ਵਹਿਸ਼ਤ ਦਾ ਸ਼ਿਕਾਰ ਹੋਈ ਔਰਤ ਦੇ ਹੋਸ਼ ਚ ਆਉਣ ਦਾ ਇੰਤਜ਼ਾਰ ਵੀ ਨਹੀਂ ਕਰਦੇ। ਐਸੇ ਈ ਇੱਕ ਕੇਸ ਚ ਇੱਕ ਔਰਤ ਦਾ ਮੂਹਰਲੇ ਪਾਸਿਓਂ ਮੁਆਇਨਾ ਕਰਕੇ ਡਾਕਟਰ ਨੇ ਇਹ ਰਿਪੋਰਟ ਦੇ ਦਿੱਤੀ ਕਿ ਸਭ ਠੀਕ ਠਾਕ ਹੈ। ਕੁੱਝ ਵੀ ਹੋਇਆ ਨਹੀਂ।ਜਦ ਕਿ ਉਸ ਔਰਤ ਨਾਲ ਬੁਰੇ ਤਰੀਕੇ ਨਾਲ ਪਿਛਲੇ ਪਾਸਿਓਂ ਬਲਾਤਕਾਰ ਕੀਤਾ ਗਿਆ ਸੀ।ਐਸੇ ਡਾਕਟਰਾਂ ਦੀ ਡਾਕਟਰੀ ਤੇ ਅਫਸੋਸ ਈ ਜ਼ਾਹਿਰ ਕੀਤਾ ਜਾ ਸਕਦੈ।

ਵੈਸੇ ਇਹ ਵੀ ਤੱਥ ਸਾਹਮਣੇ ਆਏ ਹਨ ਕਿ ਬਹੁਤੇ ਡਾਕਟਰ ਏਸ ਕੰਮ ਨੂੰ ਫਾਲਤੂ ਦਾ ਬੋਝ ਸਮਝਦੇ ਹਨ ਕਿਉਂ ਕਿ ਉਹਨਾਂ ਦਾ ਵਰਕ-ਲੋਡ ਪਹਿਲਾਂ ਹੀ ਕਾਫੀ ਹੈ। ਇਸ ਤੋਂ ਇਲਾਵਾ ਟੈਸਟ-ਸਮੱਗਰੀ ਜਾਂ ਸੰਬੰਧਿਤ ਸੰਦ,ਮੁਆਇਨਾ-ਕਿੱਟਾਂ ਆਦਿਕ ਦੀ ਅਣਹੋਂਦ ਵੀ ਉਹਨਾਂ ਦੀ ਅਣਗਹਿਲੀ ਦਾ ਕਾਰਨ ਬਣਦੀ ਹੈ।ਇਸ ਸੰਬੰਧੀ ਵੀ ਬੜਾ ਕੁੱਝ ਕੀਤੇ ਜਾਣ ਦੀ ਜ਼ਰੂਰਤ ਹੈ।ਉਂਜ ਏਸ ਡਾਕਟਰ ਜੋੜੇ ਨੇ ਆਪਣੇ ਯਤਨਾਂ ਨਾਲ ਇੱਕ ਐਸਾ ਪ੍ਰੋਫਾਰਮਾ ਤਿਆਰ ਕੀਤਾ ਹੈ ਜਿਸ ਦੇ ਅਧਾਰ ਤੇ ਜੇਕਰ ਪੀੜਿਤਾ ਦਾ ਮੁਆਇਨਾ ਕੀਤਾ ਜਾਵੇ ਤਾਂ ਵੱਡੀ ਗਿਣਤੀ ਚ ਸਬੂਤ ਹੱਥ ਲੱਗ ਸਕਦੇ ਹਨ ਤੇ ਦੋਸ਼ੀ ਨੂੰ ਸਜ਼ਾ ਦਿਵਾਉਣ ਚ ਅਸਾਨੀ ਹੋ ਸਕਦੀ ਹੈ।

ਉਪਰੋਕਤ ਤੱਥਾਂ ਤੋਂ ਇਲਾਵਾ ਬਚਾਅ ਪੱਖ ਦੇ ਵਕੀਲਾਂ

ਵੱਲੋਂ ਬਲਾਤਕਾਰ ਦਾ ਸ਼ਿਕਾਰ ਔਰਤ ਕੋਲੋਂ ਭਰੀ ਅਦਾਲਤ 'ਚ ਪੁੱਛੇ ਸਵਾਲ ਵੀ ਉਹਦੇ ਜ਼ਖਮਾਂ ਨੂੰ ਵਾਰ ਵਾਰ ਕੁਰੇਦਣ ਦਾ ਕਾਰਨ ਬਣਦੇ ਹਨ।੧੩ ਸਾਲ ਦੀ ਉਮਰ 'ਚ ਕਿਸੇ ਹੈਵਾਨ ਦੀ ਹਵਸ ਦਾ ਸ਼ਿਕਾਰ ਬਣੀ ਅੱਜ ੨੧ ਸਾਲਾ ਭਰ-ਮੁਟਿਆਰ ਦਾ ਕਹਿਣਾ ਹੈ ਕਿ ਅਦਾਲਤ 'ਚ ਜੋ ਸਵਾਲ ਇੱਕ ਬਲਾਤਕਾਰ ਪੀੜਤ ਨੂੰ ਕੀਤੇ ਜਾਂਦੇ ਹਨ।ਉਹ ਸਾਡੇ ਜਿਹੀਆਂ ਅਭਾਗੀਆਂ ਔਰਤਾਂ ਦੀ ਬਚੀ-ਖੁਚੀ ਜ਼ਮੀਰ ਨੂੰ ਵੀ ਤਬਾਹ ਕਰ ਕੇ ਰੱਖ ਦਿੰਦੇ ਹਨ।ਉਸ ਮੁਤਾਬਕ ਉਸਦੇ ਵਕੀਲ ਨੇ ਐਸੇ ਸ਼ਰਮ-ਹਯਾ ਤੋਂ ਪਾਰ ਦੇ ਸਵਾਲ ਕੀਤੇ ਕਿ ਇਹਨਾਂ ਨੂੰ ਸੁਣ ਕੇ ਆਮ ਇਨਸਾਨ ਦੀ ਰੂਹ ਤੱਕ ਕੰਬ ਜਾਏ।

ਪੱਚੀ ਸਾਲਾ ਇੱਕ ਹੋਰ ਔਰਤ ਭਰੀ ਅਦਾਲਤ 'ਚ ਵਕੀਲ ਦੁਆਰਾ ਪੁੱਛੇ ਅਟਪਟੇ ਸਵਾਲਾਂ ਦੀ ਫਹਿਰਿਸਤ ਬਿਆਨ ਕਰਦੀ ਹੈ।ਉਸਦਾ ਇੱਥੋਂ ਤੱਕ ਕਹਿਣਾ ਹੈ ਕਿ ਬਚਾਅ ਪੱਖ ਦੇ ਵਕੀਲ ਨੇ ਉਸ ਨੂੰ ਭਰੀ ਅਦਾਲਤ 'ਚ ਆਪਣੀ ਸਾੜ੍ਹੀ ਚੁੱਕ ਕੇ ਵਿਖਾਉਣ ਲਈ ਕਿਹਾ ਪਰ ਜੱਜ ਸਾਹਿਬ ਵੀ ਮੂਕ-ਦਰਸ਼ਕ ਬਣ ਕੇ ਬੈਠੇ ਰਹੇ। ਕਿਉਂਕਿ ਐਸੇ ਸਵਾਲਾਂ ਨੂੰ ਵੀ ਅਦਾਲਤੀ ਪ੍ਰਕਿਰਿਆ ਦਾ ਹਿੱਸਾ ਜੁ ਮੰਨਿਆ ਹੋਇਆ।

ਜਦ ਕਿ ਦੂਜੇ ਹੱਥ ਉਹਦੇ ਨਾਲ ਬਲਾਤਕਾਰ ਕਰਨ ਵਾਲੇ ਵਹਿਸ਼ੀ ਦਰਿੰਦੇ ਐਸੇ ਸਵਾਲਾਂ ਦੀ ਝੜੀ ਤੇ ਭਰੀ ਅਦਾਲਤ 'ਚ ਤਾੜੀਆਂ ਮਾਰ ਕੇ ਹੱਸ ਰਹੇ ਸਨ ਤੇ ਉਹ ਇੱਕ ਵਾਰ ਫੇਰ ਭਰੀ ਅਦਾਲਤ 'ਚ ਬੇਇੱਜ਼ਤ ਹੋ ਰਹੀ ਸੀ। ਸ਼ਾਇਦ ਇਹ ਸਾਰਾ ਕੁਝ ਏਸੇ ਮਕਸਦ ਨਾਲ ਕੀਤਾ ਜਾਂਦਾ ਹੈ ਕਿ ਬਲਾਤਕਾਰ ਦਾ ਸ਼ਿਕਾਰ ਔਰਤ ਤੰਗ ਹੋ ਕੇ ਆਪਣਾ ਕੇਸ ਵਾਪਸ ਲੈ ਲਵੇ ਤੇ ਬਚਾਓ ਪੱਖ ਦਾ ਵਕੀਲ ਏਸੇ ਆਸ ਨਾਲ ਭੈੜੇ ਤੋਂ ਭੈੜੇ ਸਵਾਲਾਂ ਦੇ ਗੋਲੇ ਅਬਲਾ ਔਰਤ ਨੂੰ ਕਾਨੂੰਨੀ ਪੱਖ ਤੋਂ ਭਸਮ ਕਰਨ ਲਈ ਦਾਗਦਾ ਰਹਿੰਦਾ ਹੈ।

ਪੰਜਤਾਲੀ ਕੁ ਸਾਲ ਦੀ ਇੱਕ ਹੋਰ ਬਦਨਸੀਬ ਔਰਤ ਦਾ ਕਹਿਣਾ ਹੈ ਕਿ ਉਸ ਨਾਲ ਵੀਹ ਸਾਲ ਪਹਿਲਾਂ ਇਹ ਘਿਨਾਉਣਾ ਕੁਕਰਮ ਹੋਇਆ। ਉਸ ਵਕਤ ਉਹ ਭਰ ਜਵਾਨ ੨੫ ਸਾਲਾ ਮੁਟਿਆਰ ਸੀ। ਉਸਦੇ ਆਪਣੇ ਕਈ ਸੁਪਨੇ ਸਨ ਪਰ ਸਭ ਕੁੱਝ ਧਰਿਆ-ਧਰਾਇਆ ਰਹਿ ਗਿਆ। ਕੇਸ ਅਦਾਲਤ 'ਚ ਚਲਾ ਗਿਆ। ਉਸਨੇ ਫੈਸਲਾ ਕੀਤਾ ਕਿ ਉਹ ਉਸ ਵਹਿਸ਼ੀ ਦਰਿੰਦੇ ਨੂੰ ਸਜ਼ਾ ਦਿਵਾ ਕੇ ਦਮ ਲਵੇਗੀ।ਪਰ ਅਫਸੋਸ! ਇੱਕੀ ਸਾਲ ਦੇ ਕਰੀਬ ਹੋਣ ਵਾਲੇ ਨੇ। ਦੋਸ਼ੀ ਦੀ ਜ਼ਮਾਨਤ ਹੋ ਗਈ ਤੇ ਹੁਣ ਉਹ ਭਗੌੜਾ ਹੋ ਚੁੱਕਿਐ। ਕੇਸ ਸ਼ੈਸ਼ਨ ਕੋਰਟ ਦੀਆਂ ਫਾਇਲਾਂ ਦੇ ਢੇਰ ਹੇਠ ਦੱਬਿਐ ਪਿਐ।ਉਹ ਰੋਂਦੀ ਹੋਈ ਕਹਿੰਦੀ ਹੈ ਕਿ ਉਹਦੀ ਉਮਰ ਤਾਂ ਸ਼ਾਇਦ ਏਸ ਕੇਸ ਨੂੰ ਨਜਿੱਠਣ 'ਚ ਈ ਲੰਘ ਜਾਏਗੀ ਪਰ ਉਹ ਭਗੌੜਾ ਹੋਇਆ ਦੋਸ਼ੀ ਜਾਂ ਤਾਂ ਕਿਸੇ ਹੋਰ ਨੂੰ ਆਪਣੀ ਵਾਸ਼ਨਾ ਦਾ ਸ਼ਿਕਾਰ ਬਣਾ ਰਿਹਾ ਹੋਵੇਗਾ ਜਾਂ ਕਿਤੇ ਦੂਰ ਆਪਣੀ ਨਵੀਂ ਦੁਨੀਆਂ ਵਸਾ ਕੇ ਐਸ਼ ਉਡਾ ਰਿਹਾ ਹੋਵੇਗਾ।ਪਰ ਉਸਦੀ ਤਾਂ ਜ਼ਿੰਦਗੀ ਬਰਬਾਦ ਹੋ ਕੇ ਰਹਿ ਗਈ ਨਾ।ਉਹ ਅੱਜ ਨਾ ਜਿਊਂਦਿਆਂ 'ਚ ਹੈ ਨਾ ਮਰਿਆਂ 'ਚ।

ਅਜਿਹੇ ਈ ਕੇਸਾਂ ਨਾਲ ਸੰਬੰਧਿਤ ਬੜੇ ਚੌਂਕਾ ਦੇਣ ਵਾਲੇ ਤੱਥਾਂ ਦੇ ਰੂਬਰੂ ਕਰਾਉਂਦੀ ਹੈ ਦਿੱਲੀ ਦੀ ਸਮਾਜ-ਸੇਵਿਕਾ ਅਰਪਨਾ ਭੱਟ।ਅਰਪਨਾ ਦਾ ਕਹਿਣਾ ਹੈ ਕਿ ਬਲਾਤਕਾਰ ਨਾਲ ਸੰਬੰਧਿਤ ਸਾਰੇ ਕੇਸਾਂ ਨੂੰ ਲੜਨ ਦੀ ਜ਼ਿੰਮੇਵਾਰੀ ਸਰਕਾਰੀ ਵਕੀਲ ਦੀ ਹੁੰਦੀ ਹੈ।ਇਹ ਸਰਕਾਰੀ ਵਕੀਲ ਇਕੱਲਾ ਹੀ ਹੁੰਦਾ ਹੈ ਜਿਸਨੇ ਕਈ ਦਰਜ਼ਨਾਂ ਕੇਸਾਂ ਨੂ ਇਕੱਲੇ ਨੇ ਈ ਡੀਲ ਕਰਨਾ ਹੁੰਦੈ।ਜਦ ਕਿ ਦੂਜੇ ਪਾਸੇ ਬਚਾਓ ਪੱਖ ਦੇ ਲੋਕ ਮੋਟੀ ਫੀਸ ਦੇ ਕੇ ਵਕੀਲਾਂ ਦੀ ਪੂਰੀ ਧਾੜ ਲਿਆ ਕੇ ਏਸ ਸਰਕਾਰੀ ਵਕੀਲ ਦੀ ਅਕਸਰ ਬੋਲਤੀ ਬੰਦ ਕਰ ਦਿੰਦੇ ਨੇ। ਇਹ ਵੀ ਅਕਸਰ ਈ ਵੇਖਣ ਚ ਆਉਂਦਾ ਏ ਕਿ ਸਰਕਾਰੀ ਬੋਝ ਥੱਲੇ ਦੱਬੇ ਏਸ ਵਕੀਲ ਦੀ ਬਹੁਤੀ ਵਾਰੀ ਦੋਸ਼ੀ ਨੂੰ ਸਜ਼ਾ ਦਿਵਾਉਣ ਚ ਦਿਲਚਸਪੀ ਹੀ ਨਹੀਂ ਹੁੰਦੀ।

ਹੈਰਾਨੀ ਵਾਲੀ ਗੱਲ ਇਹ ਵੀ ਹੁੰਦੀ ਹੈ ਕਿ ਜਿਸ ਪੀੜਿਤਾ ਦਾ ਕੇਸ ਇਹ ਵਕੀਲ ਲੜ ਰਿਹਾ ਹੁੰਦਾ ਹੈ, ਉਸਨੂੰ ਇਹ ਵਕੀਲ ਇੱਕ ਵਾਰ ਵੀ ਮਿਲਿਆ ਤੱਕ ਨਹੀਂ ਹੁੰਦਾ।ਸਿੱਧਾ ਕੋਰਟ ਚ ਈ ਮਿਲਦੈ।ਜਦ ਲੰਬਾ ਸਮਾਂ ਪਹਿਲਾਂ ਔਰਤ ਨਾਲ ਵਾਰਦਾਤ ਹੋਈ ਹੁੰਦੀ ਹੈ ਤਾਂ ਸੰਬੰਧਿਤ ਔਰਤ ਨੇ ਜੋ ਲਿਖਤੀ ਬਿਆਨ ਦਿੱਤਾ ਹੁੰਦੈ, ਉਹ ਵੀ ਇਸ ਵਕੀਲ ਕੋਲ ਈ ਹੁੰਦੈ।ਲੰਬਾ ਸਮਾਂ ਪਹਿਲਾਂ ਔਰਤ ਨੇ ਕੀ ਬਿਆਨ ਦਿੱਤਾ ਸੀ, ਉਹਦਾ ਉਹਨੂੰ ਹੁਣ ਹਰਫ ਦਰ ਹਰਫ ਚੇਤਾ ਵੀ ਨਹੀਂ ਹੁੰਦਾ।ਇਸ ਪ੍ਰਕਾਰ ਏਸੇ ਕਮਜ਼ੋਰੀ ਦਾ ਫਾਇਦਾ ਉਠਾ ਕੇ ਬਚਾਓ ਪੱਖ ਦਾ ਵਕੀਲ ਕਈ ਐਸੇ ਸਵਾਲ ਦਾਗਦੈ ਕਿ ਜਬਰ ਦਾ ਸ਼ਿਕਾਰ

ਔਰਤ ਅਕਸਰ ਇਹਨਾਂ ਸਵਾਲਾਂ ਦੇ ਜਵਾਬ ਨਹੀਂ ਦੇ ਪਾਉਂਦੀ ਤੇ ਦੋਸ਼ੀ ਸਾਫ ਬਚ ਕੇ ਨਿਕਲ ਜਾਂਦੇ ਹਨ।

ਇਹ ਵੀ ਦੇਖਣ ਚ ਆਇਐ ਕਿ ਕਈ ਵਾਰ ਜਾਣ ਬੁੱਝ ਕੇ ਐਨੀਆਂ ਤਰੀਕਾਂ ਪਵਾਈਆਂ ਜਾਂਦੀਆਂ ਨੇ ਤੇ ਕੇਸ ਨੂੰ ਏਨਾ ਲਮਕਾਇਆ ਜਾਂਦੈ ਕਿ ਇਨਸਾਫ ਲੈਣ ਆਈਆਂ ਔਰਤਾਂ ਖੁਦ ਈ ਹਾਰ-ਹੰਭ ਕੇ ਆਪਣੇ ਘਰ ਬਹਿ ਜਾਂਦੀਆਂ ਨੇ ਤੇ ਇਹ ਦੋਸ਼ੀ ਸਾਫ ਬਰੀ ਹੋ ਜਾਂਦੇ ਨੇ।

ਸਮਾਜ ਸੇਵਿਕਾ ਰੂਪ ਰੇਖਾ ਦਾ ਕਹਿਣਾ ਹੈ ਕਿ ਐਸੇ ਕੇਸਾਂ ਚ ਕਈ ਵਾਰ ਔਰਤਾਂ ਨੂੰ ਨਿੱਤ ਦਿਹਾੜੇ ਏਨਾ ਜ਼ਲੀਲ ਹੋਣਾ ਪੈਂਦੈ ਕਿ ਉਹਨਾਂ ਚੋਂ ਬਹੁਤੀਆਂ ਜਾਂ ਤਾਂ ਆਤਮ ਹੱਤਿਆ ਦੇ ਰਾਹ ਪੈ ਜਾਂਦੀਆਂ ਨੇ ਜਾਂ ਆਪਣੀ ਹੋਣੀ ਨੂੰ ਕੋਸਦੀਆਂ ਆਤਮ-ਗਿਲਾਨੀ ਦੇ ਭਾਵ ਥੱਲੇ ਦੱਬ ਕੇ ਰਹਿ ਜਾਂਦੀਆਂ ਨੇ।

ਸਾਬਕਾ ਜੱਜ ਊਸ਼ਾ ਮਹਿਰਾ ਜਿਸਨੂੰ 'ਦਾਮਿਨੀ ਕੇਸ' ਤੋਂ ਬਾਦ ਬਣੇ ਕਮਿਸ਼ਨ ਦੀ ਮੈਂਬਰ ਬਣਾਇਆ ਗਿਆ, ਉਸਦਾ ਕਹਿਣਾ ਹੈ ਕਿ ਉਹਨਾਂ ਨੇ ਬਲਾਤਕਾਰ ਦੇ ਕੇਸਾਂ ਨੂੰ ਫਾਸਟ-ਟਰੈਕ ਕੋਰਟਾਂ ਰਾਹੀਂ ਨਜਿੱਠਣ ਦੀ ਪੇਸ਼ਕਸ਼ ਕੀਤੀ ਹੈ। ਉਹਨਾਂ ਨੇ ਇਹ ਵੀ ਸਿਫਾਰਿਸ਼ ਕੀਤੀ ਹੈ ਕਿ ਅਜਿਹੇ ਕੇਸਾਂ ਚ ਪੁਲਸ ੧੫ ਦਿਨ ਦੇ ਅੰਦਰ-ਅੰਦਰ ਚਲਾਨ ਪੇਸ਼ ਕਰੇ ਤੇ ੨ ਮਹੀਨੇ ਦੇ ਅੰਦਰ-ਅੰਦਰ ਕੋਰਟ ਆਪਣਾ ਫੈਸਲਾ ਸੁਣਾਵੇ।

ਕਾਸ਼! ਅਜਿਹਾ ਹੋ ਸਕੇ।

ਔਰਤਾਂ ਦੇ ਹੱਕਾਂ ਲਈ 'ਐਕਸ਼ਨ-ਏਡ' ਨਾਂ ਦੀ ਸੰਸਥਾ ਚਲਾਉਣ ਵਾਲੀ ਸਾਰਿਕਾ ਸਿਨਹਾ ਅਜਿਹੇ ਕੇਸਾਂ ਸੰਬੰਧੀ ਆਪਣਾ ਨਜ਼ਰੀਆ ਬਦਲਣ 'ਤੇ ਜ਼ੋਰ ਦਿੰਦੀ ਹੈ ਤਾਂ ਜੋ ਐਸੇ ਕੁਕਰਮ ਦਾ ਸ਼ਿਕਾਰ ਹੋਣ ਵਾਲੀਆਂ ਔਰਤਾਂ ਜਾਂ ਬੱਚੀਆਂ ਆਤਮ-ਗਿਲਾਨੀ ਦੇ ਭਾਵ ਥੱਲੇ ਦੱਬੀਆਂ ਆਪਣੀ ਜ਼ਿੰਦਗੀ ਨੂੰ ਨਰਕ ਬਣਨ ਤੋਂ ਬਚਾ ਸਕਣ। ਉਹ ਇੱਕ ਉਦਾਹਰਨ ਦਿੰਦੀ ਹੋਈ ਕਹਿੰਦੀ ਹੈ ਕਿ ਜੇਕਰ ਤੁਸੀਂ ਸੜਕ ਤੇ ਜਾ ਰਹੇ ਹੋ। ਤੁਹਾਨੂੰ ਕੋਈ ਕੁੱਤਾ ਕੱਟ ਲੈਂਦੈ ਤਾਂ ਕੀ ਤੁਹਾਡੀ ਇੱਜ਼ਤ ਚਲੀ ਜਾਂਦੀ ਹੈ?

ਅਜਿਹੇ ਵਿੱਚ ਅਕਸਰ ਲੋਕ ਤੁਹਾਡੇ ਨਾਲ ਹਮਦਰਦੀ ਕਰਨ ਆਉਂਦੇ ਨੇ।ਅਜਿਹਾ ਈ ਰਵੱਈਆ ਬਲਾਤਕਾਰ ਦਾ ਸ਼ਿਕਾਰ ਔਰਤ ਪ੍ਰਤੀ ਹੋਣਾ ਚਾਹੀਦੈ।ਗਲਤੀ ਕਿਸੇ ਹੋਰ ਦੀ ਹੁੰਦੀ ਏ ਤੇ ਸਜ਼ਾ ਕਿਸੇ ਹੋਰਨੂੰ ਕਿਓਂ?

ਸਾਰਿਕਾ ਸਿਨਹਾ ਕੁਝ ਹੋਰ ਤੱਥ ਪ੍ਰਸਤੁਤ ਕਰਦਿਆਂ ਸਪੱਸ਼ਟ ਕਰਦੀ ਹੈ ਕਿ ਉਹਨਾਂ ਦੀ ਸੰਸਥਾ ਨੇ ਬਲਾਤਕਾਰ ਦੀਆਂ ਪੀੜਤ ਔਰਤਾਂ ਤੇ ਡੂੰਘੀ ਖੋਜ-ਪੜਤਾਲ ਤੋਂ ਬਾਦ ਇਸ ਦੋਸ਼ ਨੂੰ ਵੀ ਨਿਰਮੂਲ ਪਾਇਆ ਹੈ ਕਿ ਆਧੁਨਿਕ ਕੱਪੜੇ ਪਾਉਣ ਵਾਲੀਆਂ ਲੜਕੀਆਂ ਜਾਂ ਔਰਤਾਂ ਹੀ ਬਲਾਤਕਾਰ ਦਾ ਸ਼ਿਕਾਰ ਹੁੰਦੀਆਂ ਨੇ। ਸਾਰਿਕਾ ਮੁਤਾਬਕ ਉਹਨਾਂ ਦੇ ਸਰਵੇ ਅਨੁਸਾਰ ਬਲਾਤਕਾਰ ਦਾ ਸ਼ਿਕਾਰ ਔਰਤਾਂ ਵਿੱਚੋਂ ਬਲਾਤਕਾਰ ਵਕਤ ੪੮% ਨੇ ਕੁੜਤਾ ਜਾਂ ਸਾੜ੍ਹੀ ਪਹਿਨੀ ਹੋਈ ਸੀ ਤੇ ੪੧% ਨੇ ਸਲਵਾਰ ਕਮੀਜ਼ ਪਾਇਆ ਹੋਇਆ ਸੀ।ਬਾਕੀ ੧੦% ਨੇ ਸਕਰਟ ਪਹਿਨੀ ਹੋਈ ਸੀ ਕਿਉਂਕਿ ਇਹ ਆਮ ਕਰਕੇ ਛੋਟੀ ਉਮਰ ਦੀਆਂ ਬੱਚੀਆਂ ਸਨ।

ਉਹਨਾਂ ਦੇ ਸਰਵੇ ਮੁਤਾਬਕ ਬਲਾਤਕਾਰ ਦਾ ਸ਼ਿਕਾਰ ਹੋਣ ਲਈ ਉਮਰ ਹੱਦ ਵੀ ਕੋਈ ਮਾਇਨੇ ਨਹੀਂ ਰੱਖਦੀ।੦੧ ਸਾਲ ਤੋਂ ਲੈ ਕੇ ੯੩ ਸਾਲ ਦੀ ਉਮਰ ਤੱਕ ਦੀਆਂ ਔਰਤਾਂ ਨੂੰ ਸਾਡੀ ਏਸ 'ਦੇਵ-ਭੂਮੀ' ਚ ਬਲਾਤਕਾਰ ਦਾ ਸ਼ਿਕਾਰ ਬਣਾਇਆ ਜਾ ਚੁੱਕੈ।

ਉਹਨਾਂ ਦੇ ਸਰਵੇ ਦੇ ਇੱਕ ਹੋਰ ਦਿਲ-ਕੰਬਾਊ ਤੱਥਾਂ ਮੁਤਾਬਕ ਇੱਕੋ ਸਾਲ ਵਿੱਚ ਇੱਕ ਖਾਸ ਇਲਾਕੇ ਵਿੱਚ ੨੯ ਔਰਤਾਂ ਨੇ ਬਲਾਤਕਾਰ ਦਾ ਸ਼ਿਕਾਰ ਹੋਣ ਤੋਂ ਬਾਦ ਆਤਮ-ਹੱਤਿਆ ਕਰ ਲਈ।ਇਸ ਲਈ ਜਬਰ-ਜਿਨਾਹ ਦਾ ਸ਼ਿਕਾਰ ਅਜਿਹੀਆਂ ਦੁਖਿਆਰੀਆਂ ਔਰਤਾਂ ਨੂੰ ਕਿਸੇ ਦਰਿੰਦੇ ਦੀ ਵਹਿਸ਼ਤ ਦਾ ਸ਼ਿਕਾਰ ਹੋਣ ਤੋਂ ਬਾਦ ਸੰਭਾਲਣਾ ਪੂਰੇ ਸਮਾਜ ਦੀ ਜ਼ਿੰਮੇਵਾਰੀ ਹੈ।ਜਿਵੇਂ ਜੇ ਇੱਕ ਹਲਕਾ ਕੁੱਤਾ ਇਲਾਕੇ ਚ ਆ ਜਾਏ ਤਾਂ ਅਸੀਂ ਲਾਠੀਆਂ ਲੈ ਕੇ ਉਹਦੇ ਪਿੱਛੇ ਲੱਗਦੇ ਹਾਂ, ਉਹਦਾ ਜੀਣਾ ਹਰਾਮ ਕਰ ਦਿੰਦੇ ਹਾਂ ਅਤੇ ਇਸ ਹਲਕੇ ਕੁੱਤੇ ਦੇ ਸ਼ਿਕਾਰ ਲੋਕਾਂ ਨਾਲ ਹਮਦਰਦੀ ਪ੍ਰਗਟ ਕਰਦੇ ਹਾਂ।ਉਸਦਾ ਕਹਿਣਾ ਹੈ ਕਿ ਐਸਾ ਰਵੱਈਆ ਸਾਨੂੰ ਇਹਨਾਂ 'ਬਲਾਤਕਾਰੀ ਕੁੱਤਿਆਂ' ਪ੍ਰਤੀ ਵੀ ਅਪਨਾਉਣਾ ਪਵੇਗਾ ਤੇ ਸ਼ਿਕਾਰ ਜੀਵਾਂ ਪ੍ਰਤੀ ਹਮਦਰਦੀ ਦੇ ਭਾਵ ਰੱਖਣੇ ਪੈਣਗੇ।

ਇਸ ਸ਼ੋਅ ਦੌਰਾਨ ਉਹਨਾਂ ਜ਼ਿੰਦਾ-ਦਿਲ ਔਰਤਾਂ ਨਾਲ ਵੀ ਮੁਲਾਕਾਤ ਕਰਾਈ ਗਈ ਜਿਹੜੀਆਂ ਇਹਨਾਂ ਵਹਿਸ਼ੀ ਦਰਿੰਦਿਆਂ ਦਾ ਸ਼ਿਕਾਰ ਹੋਣ ਤੋਂ ਬਾਦ ਵੀ ਆਪਣੀ ਜ਼ਿੰਦਗੀ ਦੀ

ਗੱਡੀ ਸ਼ਾਹ-ਰਾਹ ਤੇ ਲਿਆਉਣ ਚ ਸਫਲ ਰਹੀਆਂ ਨੇ ਤੇ ਇਹਨਾਂ ਦਰਿੰਦਿਆਂ ਨੂੰ ਸਬਕ ਸਿਖਾਉਣ ਦੇ ਮੂਡ ਨਾਲ ਅਦਾਲਤੀ ਕੇਸ ਵੀ ਡਟ ਕੇ ਲੜੀ ਜਾ ਰਹੀਆਂ ਨੇ।

ਐਸੀਆਂ ਔਰਤਾਂ ਚ ਸੂਜੇਤ ਜਾਰਡਨ ਵੀ ਇੱਕ ਹੈ ਜੋ ਕਹਿੰਦੀ ਹੈ ਕਿ ਕਿਸੇ ਵਕਤ ਪਿਸਤੌਲ ਦੀ ਨੋਕ ਤੇ ਉਸਨੂੰ ਵੀ ਇੱਕ ਸਿਰ-ਫਿਰੇ ਨੇ ਆਪਣੀ ਹਵਸ ਦਾ ਸ਼ਿਕਾਰ ਬਣਾਇਆ।ਉਹ ਬੁਰੀ ਤਰ੍ਹਾਂ ਟੁੱਟ ਗਈ। ਕਈ ਵਰ੍ਹੇ ਆਪਣੇ ਘਰ 'ਚ ਬੰਦ ਰਹੀ। ਪਰ ਅਚਾਨਕ ਜਦ ਉਸਦੀ ਇੱਕ ਸਹੇਲੀ ਦਾ ਕਿਸੇ ਐਸੇ ਈ ਸਿਰ-ਫਿਰੇ ਇਨਸਾਨ ਵੱਲੋਂ ਕਤਲ ਕਰ ਦਿੱਤਾ ਗਿਆ ਤਾਂ ਉਹਦੀ ਅਣਖ ਨੇ ਉਬਾਲਾ ਖਾਧਾ। ਉਹਨੇ ਧਾਰਿਆ ਕਿ ਉਹ ਰਹਿੰਦੀ ਜ਼ਿੰਦਗੀ ਕੁੜ-ਕੁੜ ਕੇ ਨਹੀਂ ਜੀਏਗੀ ਸਗੋਂ ਐਸੀ ਮੰਦ-ਬਿਰਤੀ ਰੱਖਣ ਵਾਲਿਆਂ ਖਿਲਾਫ ਚੰਡੀ ਬਣ ਕੇ ਸਾਹਮਣੇ ਆਵੇਗੀ।ਸੂਜੇਤ ਦਾ ਕਹਿਣਾ ਹੈ ਕਿ ਆਪਣੇ ਇਸ ਦ੍ਰਿੜ-ਫੈਸਲੇ ਸਦਕਾ ਅੱਜ ਉਹ ਆਪਣੇ ਪਤੀ ਤੇ ਬੱਚਿਆਂ ਸਮੇਤ ਇੱਕ ਖੁਸ਼ਹਾਲ ਜ਼ਿੰਦਗੀ ਜਿਊਂ ਰਹੀ ਹੈ ਤੇ ਨਾਲ ਦੀ ਨਾਲ ਓਸ ਦਰਿੰਦੇ ਖਿਲਾਫ ਕਾਨੂੰਨੀ ਲੜਾਈ ਵੀ ਲੜ ਰਹੀ ਹੈ।ਉਸਨੂੰ ਆਸ ਹੈ ਕਿ ਉਹ ਇੱਕ ਦਿਨ ਓਸ ਵਹਿਸ਼ੀ ਨੂੰ ਉਹਦੇ ਅੰਜ਼ਾਮ ਤੱਕ ਪਹੁੰਚਾ ਕੇ ਈ ਰਹੇਗੀ।

ਉਪਰੋਕਤ ਸਮੁੱਚੀ ਚਰਚਾ ਤੋਂ ਸਪੱਸ਼ਟ ਹੁੰਦਾ ਹੈ ਕਿ ਆਮਿਰ ਖਾਨ ਦੁਆਰਾ ਪੇਸ਼ ਕੀਤੇ ਏਸ ਰਿਆਲਟੀ ਸ਼ੋਅ 'ਚ ਬਲਾਤਕਾਰੀ ਪ੍ਰਵਿਰਤੀ ਤੋਂ ਲੈ ਕੇ ਇਸਦਾ ਸ਼ਿਕਾਰ ਹੋਣ ਵਾਲੀਆਂ ਔਰਤਾਂ ਤੇ ਬੱਚੀਆਂ ਦੀ ਅਕਹਿ ਪੀੜਾ ਨੂੰ ਸਿਰਫ ਬਿਆਨ ਈ ਨਹੀਂ ਕੀਤਾ ਗਿਆ ਸਗੋਂ ਪੀੜਤ ਵਰਗ ਪ੍ਰਤੀ ਆਪਣਾ ਨਜ਼ਰੀਆ ਬਦਲ ਕੇ 'ਜ਼ਾਬਰ-ਭੇੜੀਆਂ' ਨੂੰ ਇੱਕ-ਮੁੱਠਤਾ ਰਾਹੀਂ ਸਬਕ ਸਿਖਾਉਣ ਦਾ ਵੀ ਸੰਦੇਸ਼ ਦਿੱਤਾ ਗਿਆ ਹੈ।

ਆਓ! ਅਸੀਂ ਸਾਰੇ ਆਪੋ-ਆਪਣੇ ਮਨਾਂ ਚ ਝਾਤੀ ਮਾਰੀਏ ਕਿ ਕਿਤੇ ਸਾਡੇ ਧੁਰ ਅੰਦਰ ਵੀ ਓਸ ਵਹਿਸ਼ੀ ਭੇੜੀਏ ਦਾ ਕੋਈ ਅੰਸ਼ ਸ਼ਰਨ ਤਾਂ ਨਹੀਂ ਲਈ ਬੈਠਾ।

ਜੇ ਅਸੀਂ ਖੁਦ ਪਾਕ-ਸਾਫ ਹਾਂ ਤਾਂ ਆਓ! ਸਮਾਜ ਚ ਫੈਲੇ ਏਸ ਕੋਹੜ ਨੂੰ ਹਿੰਦੁਸਤਾਨ ਦੀ ਧਰਤੀ ਤੋਂ ਹੂੰਝ ਸੁੱਟਣ ਲਈ ਲੱਕ ਬੰਨ੍ਹੀਏ।

ਮੋਬਾ: *98157-58466*

## ਸਫਾ 14 ਦਾ ਬਾਕੀ

ਦਫਤਰ ਮੁੰਬਈ ਵਿੱਚ ਹੈ। ਮੈਂ ਕਰਨੈਲ ਸਿੰਘ ਨੂੰ ਕਿਹਾ ਹੋਇਆ ਸੀ ਕਿ ਜਦੋਂ ਵੀ ਮੁੰਬਈ ਦੇ ਗੇਟਵੇ ਆਫ ਇੰਡੀਆ ਤੋਂ ਪਰ੍ਹੇ, ਸਾਗਰ ਵਿੱਚ, ਮੇਰੀ ਇਕ ਕਵਿਤਾ ਜ਼ਰੂਰ ਤਾਰ ਆਇਆ ਕਰੇ। ਮੇਰੀ ਕਵਿਤਾ ਸਾਗਰ ਦੇ ਪਾਣੀਆਂ ਦਾ ਹਿੱਸਾ ਬਣ ਜਾਏਗੀ। ਸੱਤ ਸਾਗਰਾਂ ਨਾਲ ਜਾ ਮਿਲੇਗੀ।

ਨੂੰਹ ਇੰਦਰਜੀਤ ਕੌਰ ਦਾ ਸਮੁੰਦਰੋਂ ਬਾਰੋਂ ਫੋਨ ਆਇਆ-ਤੁਹਾਡੀ ਪੋਤਰੀ ਵੋਲਗਾ ਨੇ ਕੈਲਗਰੀ ਸ਼ਹਿਰ ਵਿਚੋਂ ਲੰਘਦੇ ਦਰਿਆ ਬੋ (ਕਮਾਨ) ਵਿੱਚ ਪਲਾਸਟਿਕ ਦੀ ਇਕ ਕਿਸ਼ਤੀ ਤਾਰੀ ਹੈ- ਉਪਰ ਲਿਖਿਆ ਹੈ-ਮੇਰੇ ਪਿਤਾ ਜੀ ਲਈ। ਕੀ ਪਤਾ ਕਿ ਬੱਚੀ ਵੋਲਗਾ ਦੀ ਪੁਕਾਰ ਦਰਿਆ ਵੋਲਗਾ ਸੁਣ ਲਵੇ। ਨਮੀ ਭਰੀਆਂ ਹਵਾਵਾਂ ਰਾਹੀਂ, ਬਰਾਸਤਾ ਸਮੁੰਦਰ, ਦਰਿਆ ਬੋ, ਦਰਿਆ ਵੋਲਗਾ ਨਾਲ ਮੇਲ ਕਰ ਲਏ। ਉਜ ਮੈਂ ਵੀ ਚਾਰ ਸਾਲ ਪਹਿਲਾਂ, ਕਵਿਤਾ ਭਵਨ ਸਾਹਮਣੇ ਵਗਦੇ ਸੂਏ ਵਿੱਚ ਇਕ ਕਿਸ਼ਤੀ ਤਾਰੀ ਸੀ-ਬਾਦਬਾਨ ਉੱਤੇ ਲਿਖਿਆ ਸੀ-ਮਿਲੇ ਵੋਲਗਾ ਪੰਨੂ ਨੂੰ।

ਸਾਨੂੰ ਦਰਬਾਰ ਸਾਹਿਬ ਦੇ ਅਗੰਮੀ ਰੂਹਾਨੀ ਮਧੁਰ ਮਹੌਲ ਵਿੱਚ ਵਿਚਰਦਿਆਂ ਨੂੰ ਤਿੰਨ ਘੰਟੇ ਹੋ ਗਏ ਸਨ। ਮੈਂ ਲਖਬੀਰ ਦਾ ਹੱਥ ਫੜ ਕੇ ਹੌਲੀ ਹੌਲੀ ਪਰਿਕਰਮਾਂ ਕਰ ਲਈ ਸੀ। ਸ੍ਰੀ ਅਕਾਲ ਤਖਤ ਤੋਂ ਸ਼ੁਰੂ ਹੋ ਕੇ ਸਹਾਰੇ ਨਾਲ ਹੌਲੀ ਹੌਲੀ ਲਾਈਨ ਵਿੱਚ ਤੁਰਦਿਆਂ, ਡੇਢ ਘੰਟੇ ਵਿੱਚ ਦਰਬਾਰ ਸਹਿਬ ਦੇ ਪ੍ਰਕਾਸ਼ ਦਰ ਤੇ ਪਹੁੰਚ ਕੇ ਮੱਥਾ ਟੇਕ ਲਿਆ ਸੀ। ਬਾਹਰ ਆ ਕੇ ਲਖਬੀਰ ਨੇ ਕਿਹਾ-ਪਿਤਾ ਜੀ ਤੁਸੀਂ ਪਵਿੱਤਰ ਸਰੋਵਰ ਵਿੱਚ ਇਕ ਵਾਰ ਹੋਰ ਇਸ਼ਨਾਨ ਕਰ ਲਵੋ। ਬਾਅਦ ਵਿੱਚ ਪਤਾ ਨਹੀਂ ਐਸਾ ਚੰਗਾ ਮੌਕਾ ਮਿਲੇ ਕਿ ਨਾ। ਮੈਂ ਤੁਹਾਡਾ ਹੱਥ ਫੜ ਕੇ ਹੇਠਾਂ ਸਰੋਵਰ ਦੇ ਜਲ ਤੱਕ ਤੁਹਾਡੇ ਨਾਲ ਜਾਵਾਂਗਾ। ਸਹਾਰੇ ਨਾਲ ਵਾਪਸ ਲੈ ਆਵਾਂਗਾ।

ਮੈਂ ਇਕ ਵਾਰ ਫੇਰ ਹਰਿਮੰਦਰ ਸਾਹਿਬ ਦੇ ਸਰੋਵਰ ਵਿੱਚ ਇਸ਼ਨਾਨ ਕੀਤਾ।

ਲਖਬੀਰ ਸਿੰਘ ਬਲਾਲਾ-ਦੂਜਾ ਸਰਵਣ ਪੁੱਤਰ।<br>
ਪ੍ਰਥਮ ਗੁਰੂ ਸਾਹਿਬ ਸੱਚਾ ਰਾਹ ਦੱਸਦੇ ਹਨ-<br>
ਤੀਰਥ ਨਾਵਣ ਜਾਉ ਤੀਰਥੁ ਨਾਮੁ ਹੈ<br>
ਤੀਰਥੁ ਸ਼ਬਦ ਬੀਚਾਰੁ ਅੰਤਰਿ ਗਿਆਨੁ ਹੈ।

94638-08697

# ਗੁਰਮਤਿ ਵਿੱਚ ਗ੍ਰਿਹਸਤ ਧਰਮ ਦਾ ਸਥਾਨ

*ਕਿਰਪਾਲ ਸਿੰਘ ਬਠਿੰਡਾ*

ਮਨੁੱਖ ਭਾਵੇਂ ਕਿਸੇ ਵੀ ਧਰਮ ਨਾਲ ਸਬੰਧਤ ਹੋਵੇ, ਵਿਆਹ ਉਸ ਦੀ ਅਤਿ ਮਹੱਤਵਪੂਰਨ ਸਮਾਜਕ ਲੋੜ ਹੈ। ਇਸ ਲਈ ਜਿਸ ਸਮੇਂ ਤੋਂ ਮਨੁੱਖ ਨੇ ਸਮਾਜ ਵਿੱਚ ਰਹਿਣਾ ਸ਼ੁਰੂ ਕੀਤਾ ਉਸੇ ਸਮੇਂ ਤੋਂ ਹੀ ਇਸਤਰੀ ਤੇ ਮਰਦ ਵਿਆਹ ਬੰਧਨਾਂ ਵਿੱਚ ਬਝਦੇ ਆ ਰਹੇ ਹਨ। ਵਿਆਹ ਨਾਲ ਮਨੁੱਖ ਦੇ ਮੋਢਿਆਂ 'ਤੇ ਕੁਝ ਨਵੀਆਂ ਜਿੰਮੇਵਾਰੀਆਂ ਪੈਂਦੀਆਂ ਹਨ ਜਿਹੜੀਆਂ ਕਿ ਸਫਲ ਗ੍ਰਿਹਸਤੀ ਜੀਵਨ ਜਿਊਣ ਲਈ ਉਸ ਨੂੰ ਨਿਭਾਉਣੀਆਂ ਲਾਜ਼ਮੀ ਹੁੰਦੀਆਂ ਹਨ। ਕੁਝ ਦਾਰਸ਼ਨਿਕ ਜਿਹੜੇ ਇਹ ਜਿੰਮੇਵਾਰੀਆਂ ਨਿਭਾਉਣ ਤੋਂ ਅਸਮਰਥ ਜਾਂ ਭਗੌੜੇ ਹੁੰਦੇ ਹਨ ਉਨ੍ਹਾਂ ਨੇ ਵਿਆਹ ਨੂੰ ਇੱਕ ਬੰਧਨ ਅਤੇ ਮਨੁੱਖ ਦੀ ਤਰੱਕੀ ਖਾਸ ਕਰਕੇ ਅਧਿਆਤਮਿਕ ਸਫਰ ਵਿੱਚ ਰੋੜਾ ਦੱਸਿਆ। ਸਰੀਰਕ ਭੁੱਖ ਜਾਂ ਖ਼ੁਦਗਰਜ਼ੀਆਂ ਪੂਰੀਆਂ ਕਰਨ ਲਈ ਕੇਵਲ ਸਮਾਜਿਕ ਰਸਮਾਂ ਰਾਹੀਂ ਵਿਆਹੇ ਜੋੜਿਆਂ ਨੂੰ ਜਦੋਂ ਆਪਣੀਆਂ ਮਿਥੀਆਂ ਹੋਈਆਂ ਖ਼ੁਦਰਜ਼ੀਆਂ ਪੂਰੀਆਂ ਹੁੰਦੀਆਂ ਨਜ਼ਰ ਨਹੀਂ ਆਉਂਦੀਆਂ ਤਾਂ ਅਕਸਰ ਉਹ ਵੀ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ ਵਿਆਹ ਬੂਰ ਦੇ ਲੱਡੂ ਹਨ; ਜਿਨ੍ਹਾਂ ਨੇ ਖਾਧੇ ਉਹ ਵੀ ਪਛੁਤਾਏ ਅਤੇ ਜਿਨ੍ਹਾਂ ਨੇ ਨਾਂ ਖਾਧੇ ਉਹ ਵੀ ਪਛੁਤਾਏ। ਪਰ ਗੁਰਮਤਿ ਨੇ ਇਨ੍ਹਾਂ ਨਾਂਹ ਪੱਖੀ ਧਾਰਨਾਵਾਂ ਦਾ ਖੰਡਨ ਕਰਦਿਆਂ ਗ੍ਰਿਸਤ ਧਰਮ ਨੂੰ ਸਭ ਤੋਂ ਉਤਮ ਮੰਨਿਆ ਹੈ। ਭਾਈ ਗੁਰਦਾਸ ਜੀ ਕਬਿਤ ਨੰ: 376 ਵਿੱਚ ਬਹੁਤ ਹੀ ਸੋਹਣੇ ਸ਼ਬਦਾਂ ਵਿੱਚ ਬਿਆਨ ਕਰਦੇ ਹਨ:

'ਜੈਸੇ ਸਰ ਸਰਤਾ ਮੇਂ ਸਮੁੰਦ ਬਡੋ;
ਮੇਰਨ ਮੇਂ ਸੁਮੇਰ ਬਡੋ ਜਗਤ ਬਖਾਨ ਹੈ।
ਤਰਵਰਨ ਬਿਖੈ ਜੈਸੇ ਚੰਦਨ ਬਿਰਖ ਬਡੋ;
ਧਾਤਨ ਮੇਂ ਕਨਿਕ ਅਤਿ ਉਤਮ ਕੈ ਮਾਨ ਹੈ।
ਪੰਛਿਨ ਮੇਂ ਹੰਸ, ਮ੍ਰਿਗਰਾਜਨ ਮੇਂ ਸਾਰਦੂਲ;
ਰਾਗਨ ਮੇਂ ਸ੍ਰੀ ਰਾਗੁ, ਪਾਰਸ ਪਖਾਨ ਹੈ।
ਗਯਾਨਨ ਮੇਂ ਗਯਾਨ ਅਰ ਧਯਾਨਨ ਮੇਂ ਧਯਾਨ ਗੁਰ;
ਸਗਲ ਧਰਮ ਮੇਂ ਗ੍ਰਿਹਸਤ ਪਰਧਾਨ ਹੈ।'

ਭਾਈ ਸਾਹਿਬ ਜੀ ਬਹੁਤ ਸੁੰਦਰ ਉਦਾਹਰਣਾਂ ਦਿੰਦੇ ਹੋਏ ਲਿਖਦੇ ਹਨ ਕਿ ਜਿਸ ਤਰ੍ਹਾਂ ਸਾਰੇ ਸਰੋਵਰਾਂ ਅਤੇ ਨਦੀਆਂ ਵਿੱਚੋਂ ਸਮੁੰਦਰ ਵੱਡਾ ਹੁੰਦਾ ਹੈ; ਜਿਵੇਂ ਇਹ ਗੱਲ ਜਗਤ ਪ੍ਰਸਿੱਧ ਹੈ ਕਿ ਸਾਰੇ ਪਰਬਤਾਂ ਵਿੱਚੋਂ ਸੁਮੇਰ ਪਰਬਤ ਵੱਡਾ ਹੈ। ਜਿਸ ਤਰ੍ਹਾਂ ਬਨਸਪਤੀ ਬਿਰਖਾਂ ਵਿੱਚੋਂ ਚੰਦਨ ਦਾ ਬਿਰਖ ਅਤੇ ਧਾਤਾਂ ਵਿੱਚੋਂ ਸੋਨਾ ਅਤਿ ਉੱਤਮ ਮੰਨਿਆ ਗਿਆ ਹੈ। ਜਿਸ ਤਰ੍ਹਾਂ ਪੰਛੀਆਂ ਵਿੱਚੋਂ ਹੰਸ, ਜੰਗਲੀ ਜਾਨਵਰਾਂ ਵਿੱਚੋਂ ਸ਼ੇਰ, ਰਾਗਾਂ ਵਿੱਚੋਂ ਸ੍ਰੀ ਰਾਗੁ ਅਤੇ ਪੱਥਰਾਂ ਵਿੱਚੋਂ ਪਾਰਸ ਉੱਤਮ ਹੈ, ਸਾਰੇ ਤਰ੍ਹਾਂ ਦੇ ਗਿਆਨ ਵਿੱਚੋਂ ਗੁਰੂ ਦਾ ਗਿਆਨ ਅਤੇ ਹੋਰ ਸਭ ਤਰ੍ਹਾਂ ਦੇ ਧਿਆਨ ਲਾਉਣ ਨਾਲੋਂ ਗੁਰੂ ਨੂੰ ਆਪਣੇ ਧਿਆਨ ਵਿੱਚ ਵਸਾਉਣ ਨੂੰ ਹੀ ਉੱਤਮ ਮੰਨਿਆ ਗਿਆ ਹੈ, ਠੀਕ ਉਸੇ ਤਰ੍ਹਾਂ ਹੀ ਸਾਰੇ ਧਰਮਾਂ ਵਿੱਚੋਂ ਗ੍ਰਿਹਸਤ ਧਰਮ ਪ੍ਰਧਾਨ ਹੈ।

ਗੁਰਮਤਿ ਵਿੱਚ ਗ੍ਰਿਹਸਤ ਜੀਵਨ ਨੂੰ ਇੱਕ ਐਸੀ ਪ੍ਰਯੋਗਸ਼ਾਲਾ ਦੱਸਿਆ ਗਿਆ ਹੈ ਜਿਸ ਵਿੱਚ ਸਾਡੇ ਸਾਂਝੇ ਕਰਤਾ ਅਕਾਲ ਪੁਰਖ ਨਾਲ ਅਨੰਦਮਈ ਮਿਲਾਪ ਦੇ ਗੁਰ ਸਿੱਖੇ ਜਾ ਸਕਦੇ ਹਨ। ਇਸੇ ਕਾਰਣ ਗੁਰਬਾਣੀ ਵਿੱਚ ਅਕਾਲ ਪੁਰਖ ਨੂੰ ਪਤੀ, ਪਿਤਾ ਅਤੇ ਮਾਤਾ ਦੇ ਰੂਪ ਵਿੱਚ ਅਤੇ ਸਾਰੇ ਜੀਵਾਂ ਭਾਵੇਂ ਉਹ ਮਰਦ ਹੋਣ ਜਾਂ ਔਰਤਾਂ ਸਰਿਆਂ ਨੂੰ ਹੀ ਪ੍ਰਭੂ ਦੀਆਂ ਜੀਵ ਇਸਤਰੀਆਂ ਅਤੇ ਉਸ ਦੇ ਬੱਚਿਆਂ ਦੇ ਤੌਰ 'ਤੇ ਪੇਸ਼ ਕੀਤਾ ਹੈ:

'ਇਸੁ ਜਗ ਮਹਿ ਪੁਰਖੁ ਏਕੁ ਹੈ; ਹੋਰ ਸਗਲੀ ਨਾਰਿ ਸਬਾਈ ॥' (ਮ: 3, ਪੰਨਾ 591);

'ਮੈ ਕਾਮਣਿ, ਮੇਰਾ ਕੰਤੁ ਕਰਤਾਰੁ ॥
ਜੇਹਾ ਕਰਾਏ, ਤੇਹਾ ਕਰੀ ਸੀਗਾਰੁ ॥1॥
ਜਾਂ
ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥1॥ ਰਹਾਉ ॥' (ਮ: 3 ਪੰਨਾ 1128)

'ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ

ਅਖੁਟ ਭੰਡਾਰਾ ॥ ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥2॥' (ਮ: 5, ਪੰਨਾ 97)

'ਤੂੰ ਮੇਰਾ ਪਿਤਾ, ਤੂੰਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ, ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥1॥ ' (ਮ: 5, ਪੰਨਾ 103)

ਇਹ ਰਿਸ਼ਤੇ ਵਰਨਣ ਕਰਕੇ ਸਾਨੂੰ ਸਮਝਾਇਆ ਹੈ ਕਿ ਜਿਸ ਤਰ੍ਹਾਂ ਪਤਨੀ ਆਪਣੇ ਪਤੀ ਦੇ ਮਨ ਨੂੰ ਤਾਂ ਹੀ ਭਾ ਸਕਦੀ ਹੈ ਜੇ ਉਹ ਆਪਣੇ ਪਤੀ ਦੀ ਆਗਿਆ ਵਿੱਚ ਰਹੇ, ਉਸ ਦੇ ਸੁਭਾਉ ਵਰਗਾ ਆਪਣਾ ਸੁਭਾਉ ਬਣਾ ਕੇ ਸੇਵਾ ਵਿੱਚ ਤਤਪਰ ਰਹੇ। ਲੋਟੂ੍ਰ ਕਿਸਮ ਦੇ ਸਾਧਾਂ ਸੰਤਾਂ ਤੋਂ ਪਤੀ ਨੂੰ ਵੱਸ ਕਰਨ ਲਈ ਤਾਗੇ ਤਵੀਤ ਕਰਵਾਉਣ ਦੀ ਥਾਂ ਗੁਰਬਾਣੀ ਵਿੱਚ ਦਰਜ ਗੁਣਾਂ ਨੂੰ ਧਾਰਨ ਕਰਨਾ ਹੀ ਤਵੀਤ ਬਣਾਏ:

'ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥ ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥6॥' (ਮ: 4 ਪੰਨਾ 725)

'ਗੁਣ ਕਾਮਣ ਕਰਿ ਕੰਤੁ ਰੀਝਾਇਆ ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥' (ਮ: 5, ਪੰਨਾ 737)

'ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥ ਜਿਨਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ ॥114॥ ... ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥127॥' (ਸਲੋਕ ਫਰੀਦ ਜੀ ਪੰਨਾ 1384)

ਬਿਨਾ ਸ਼ੱਕ ਇਹ ਗੁਰ ਫੁਰਮਾਨ ਸਾਡੇ ਸਭਨਾ ਦੇ ਸਾਂਝੇ ਭਰਤੇ ਅਕਾਲ ਪੁਰਖ (ਕੰਤ) ਲਈ ਹਨ ਪਰ ਗ੍ਰਿਹਸਤੀ ਜੀਵਨ ਵਿੱਚ ਦੁਨਿਆਵੀ ਰਿਸ਼ਤਿਆਂ ਵਿੱਚ ਅਪਨਾਉਣ ਨਾਲ ਆਪਸੀ ਪਿਆਰ ਸਤਿਕਾਰ ਵਿੱਚ ਵਾਧਾ ਹੁੰਦਾ ਹੈ ਅਤੇ ਇੱਕ ਦੂਜੇ ਪ੍ਰਤੀ ਜਿੰਮੇਵਾਰੀਆਂ ਤੇ ਫਰਜਾਂ ਦੀ ਪੂਰਤੀ ਕਰਕੇ ਰਿਸ਼ਤੇ ਮਿਠਾਸ ਭਰਪੂਰ ਤੇ ਅਨੰਦਮਈ ਬਣ ਜਾਂਦੇ ਹਨ। ਸੋ ਗ੍ਰਿਹਸਤੀ ਜੀਵਨ ਦੀਆਂ ਉਦਾਹਰਣਾਂ ਦੇ ਕੇ ਜੀਵ ਇਸਤਰੀਆਂ ਨੂੰ ਸਮਝਾਇਆ ਗਿਆ ਹੈ ਕਿ ਜਿਸ ਤਰ੍ਹਾਂ ਸਮਾਜ ਵਿੱਚ ਰਹਿੰਦਿਆਂ ਪਤੀ ਦੀ ਆਗਿਆ ਤੇ ਸੇਵਾ ਵਿੱਚ ਰਹਿ ਕੇ ਪਤੀ ਨੂੰ ਪ੍ਰਸੰਨ ਕਰੀਦਾ ਹੈ ਇਸੇ ਤਰ੍ਹਾਂ ਸਾਡੇ ਸਾਂਝੇ ਭਰਤਾ ਅਕਾਲ ਪੁਰਖ ਦਾ ਹੁਕਮ ਪਛਾਣ ਕੇ ਉਸ ਦੀ ਆਗਿਆ ਵਿੱਚ ਰਹਿਣ ਨਾਲ ਪ੍ਰਭੂ ਦਾ ਮਿਲਾਪ ਹਾਸਲ ਕੀਤਾ ਜਾ ਸਕਦਾ ਹੈ। ਹਿੰਦੂ ਧਰਮ ਵਿੱਚ ਪਤੀ ਦੀ ਮੌਤ ਉਪ੍ਰੰਤ ਪਤਨੀ ਵੱਲੋਂ ਜਿਉਂਦੇ ਜੀਅ ਪਤੀ ਦੀ ਚਿਤਾ ਵਿੱਚ ਸੜ ਕੇ ਸਤੀ ਹੋਣ ਦੀ ਪ੍ਰਥਾ ਦਾ ਭਰਪੂਰ ਖੰਡਨ ਕਰਦੇ ਹੋਏ ਗੁਰੂ ਸਾਹਿਬ ਜੀ ਸਤੀ ਹੋਣ ਵਾਲੀ ਇਸਤਰੀ ਨੂੰ ਉਪਦੇਸ਼ ਕਰਦੇ ਹਨ ਕਿ ਮਨ ਦੇ ਹਠ ਨਾਲ ਦੇਖਾ ਦੇਖੀ ਪਤੀ ਦੀ ਚਿਤਾ ਵਿੱਚ ਸੜਨ ਨਾਲ ਪਤੀ ਦਾ ਸੰਗ ਨਹੀਂ ਮਿਲਦਾ ਬਲਕਿ ਜੂਨਾਂ ਦੀਆਂ ਭਟਕਣਾ ਵਿੱਚ ਹੀ ਪੈ ਜਾਈਦਾ ਹੈ; ਉਹੀ ਜੀਵ ਇਸਤਰੀ ਦਰਗਾਹ ਵਿੱਚ ਪ੍ਰਵਾਨ ਚੜ੍ਹਦੀ ਹੈ ਜਿਸ ਨੇ ਪਤੀ ਨੂੰ ਪਰਮੇਸ਼ਰ ਕਰਕੇ ਮੰਨਿਆਂ ਤੇ ਉਸ ਦੀ ਆਗਿਆ ਵਿੱਚ ਰਹੀ:

'ਕਲਿਜੁਗ ਮਹਿ ਮਿਲਿ ਆਏ ਸੰਜੋਗ ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥1॥ ਜਲੈ ਨ ਪਾਈਐ ਰਾਮ ਸਨੇਹੀ ॥ ਕਿਰਤਿ ਸੰਜੋਗਿ ਸਤੀ ਉਠਿ ਹੋਈ ॥1॥ ਰਹਾਉ ॥ ਦੇਖਾ ਦੇਖੀ ਮਨਹਠਿ ਜਲਿ ਜਾਈਐ ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥2॥ ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥3॥ ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥ ਧੰਨੁ ਸਤੀ ਦਰਗਹ ਪਰਵਾਨਿਆ ॥4॥30॥99॥' ( ਮ: 5 ਪੰਨਾ 185)

ਜਿਸ ਮਨੁੱਖ ਨੂੰ ਪਤੀ ਪ੍ਰਮੇਸ਼ਰ ਦੀ ਸੰਗਿਆ ਦਿੱਤੀ ਗਈ ਹੈ ਉਸ ਦਾ ਵੀ ਫਰਜ ਬਣਦਾ ਹੈ ਕਿ ਉਹ ਪ੍ਰਮੇਸ਼ਰ ਵਾਲੇ ਗੁਣ ਧਾਰਨ ਕਰਕੇ ਆਪਣੇ ਫਰਜ਼ ਨਿਭਾਏ। ਪਤੀ ਹੋਣ ਦੇ ਹੰਕਾਰ ਵਿੱਚ ਨਾ ਰਹੇ, ਕੌੜਾ ਬੋਲ ਬੋਲਣ ਦੀ ਥਾਂ ਮਿੱਠ ਬੋਲੜਾ ਬਣੇ ਉੱਚੇ ਆਚਰਣ ਦਾ ਧਾਰਨੀ ਬਣੇ:

'ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥ ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥ ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥' (ਮ: 5, ਪੰਨਾ 784)

'ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ ॥ ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ ॥3॥' ( ਮ: 5, 1095)

'ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ

ਸੰਤਸੰਗਿ ਹੇਤ ॥ ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥ ਗੁਰ ਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ ॥ ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥1॥' (ਮ: 5, ਪੰਨਾ 274)

ਜਿਸ ਤਰ੍ਹਾਂ ਅਕਾਲਪੁਰਖ ਮਾਤਾ ਪਿਤਾ ਵਾਂਗ ਅਪਣੇ ਸੇਵਕਾਂ ਤੇ ਸ੍ਰਿਸ਼ਟੀ ਦੇ ਸਾਰੇ ਜੀਵਾਂ ਦੀਆਂ ਲੋੜਾਂ ਪੂਰੀਆਂ ਕਰਦਾ ਹੋਇਆ ਉਨ੍ਹਾਂ ਦੀ ਸੰਭਾਲ ਕਰਦਾ ਹੈ ਉਸੇ ਤਰ੍ਹਾਂ ਪ੍ਰਵਾਰ ਦਾ ਮੁਖੀ ਹੋਣ ਦੇ ਨਾਤੇ, ਪਤਨੀ ਦਾ ਪਤੀ ਅਤੇ ਬੱਚਿਆਂ ਦਾ ਪਿਤਾ ਹੋਣ ਦੇ ਨਾਤੇ ਪ੍ਰਵਾਰਕ ਜੀਵਨ ਨਿਰਵਾਹ ਕਰਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਮਿਹਨਤ ਤੇ ਉੱਦਮ ਕਰਨਾ ਚਾਹੀਦਾ ਹੈ। ਜਦ ਪਤੀ ਪਤਨੀ ਇਸ ਤਰ੍ਹਾਂ ਆਪਣੇ ਫਰਜਾਂ ਦੀ ਪੂਰਤੀ ਕਰਦੇ ਹੋਏ ਇੱਕ ਦੂਜੇ ਨੂੰ ਸਮ੍ਰਪਤ ਹੋਣਗੇ ਤਾਂ ਸਰੀਰ ਭਾਵੇਂ ਦੋ ਹੋਣਗੇ ਉਨ੍ਹਾਂ ਦੀ ਜੋਤ ਇੱਕ ਹੀ ਹੋਵੇਗੀ; ਇਸ ਤਰ੍ਹਾਂ ਦੇ ਜੀਵਨ ਵਾਲੇ ਸੰਪਤੀ ਜੋੜੇ ਨੂੰ ਹੀ ਗੁਰਮਤਿ ਵਿੱਚ ਪਤੀ ਪਤਨੀ ਪ੍ਰਵਾਨ ਕੀਤਾ ਗਿਆ ਹੈ: 'ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥ ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥3॥' (ਮ: 3, ਪੰਨਾ 788)। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਪਤੀ ਪਤਨੀ ਦੇ ਅਟੁੱਟ ਰਿਸ਼ਤੇ ਸਦਾ ਲਈ ਕਾਇਮ ਰੱਖਣ ਲਈ ਆਪੋ ਆਪਣੇ ਫਰਜਾਂ ਦੀ ਪੂਰਤੀ ਲਈ ਗੁਰਬਾਣੀ ਵਿੱਚ ਦਿੱਤੇ ਇਨ੍ਹਾਂ ਸੁਨਹਿਰੀ ਉਪਦੇਸ਼ਾਂ ਦੇ ਬਾਵਜੂਦ; ਹੋਰਨਾਂ ਧਰਮਾਂ ਵਾਂਗ ਸਿੱਖ ਘਰਾਂ ਵਿੱਚ ਵੀ ਗ੍ਰਿਹਸਤੀ ਧਰਮ ਦੇ ਰਿਸ਼ਤੇ ਤਿੜਕਣ ਅਤੇ ਨੌਬਤ ਤਲਾਕ ਤੱਕ ਪਹੁੰਚਣ ਦੀਆਂ ਚਿੰਤਾਜਨਕ ਘਟਨਾਵਾਂ ਦਿਨੋ ਦਿਨ ਕਿਉਂ ਵਧ ਰਹੀਆਂ ਹਨ? ਉਸ ਦਾ ਕਾਰਣ ਇਹ ਹੈ ਕਿ ਸਿੱਖ ਬੱਚੇ ਬੱਚੀਆਂ ਨੂੰ ਗੁਰਮਤਿ ਦੀ ਇਹ ਸਿੱਖਿਆ ਹੀ ਨਹੀਂ ਦਿੱਤੀ ਜਾਂਦੀ। ਅਨੰਦ ਕਾਰਜ ਦੀ ਮਰਿਆਦਾ ਹੀ ਜੇ ਠੀਕ ਢੰਗ ਨਾਲ ਨਿਭਾਈ ਜਾਵੇ ਤਾਂ ਵੀ ਉਥੋਂ ਕਾਫੀ ਕੁਝ ਸਿੱਖਣ ਨੂੰ ਮਿਲ ਸਕਦਾ ਪਰ ਅਫਸੋਸ ਹੈ ਕਿ ਇਹ ਮਰਿਆਦਾ ਵੀ ਮਹਿਜ ਇੱਕ ਰਸਮ ਦੇ ਤੌਰ 'ਤੇ ਹੀ ਨਿਭਾਈ ਜਾਂਦੀ ਹੈ ਬਾਕੀ ਸਾਰੇ ਦਾ ਸਾਰਾ ਸਮਾਂ ਫਜ਼ੂਲ ਦੀਆਂ ਰਸਮਾਂ; ਜਿਹੜੀਆਂ ਕੇਵਲ ਹਉਮੈ ਦਾ ਵਿਖਾਵਾ ਅਤੇ ਵੇਕਾਰਾਂ ਦਾ ਪਾਸਾਰਾ ਹੋਣ ਕਰਕੇ ਗੁਰਮਤਿ ਵਿਰੋਧੀ ਹੀ ਹੁੰਦਾ ਹੈ; ਵਿੱਚ ਗਵਾਇਆ ਜਾ ਰਿਹਾ ਹੈ। ਰਿਸ਼ਤੇ ਤਹਿ ਕਰਨ ਸਮੇਂ ਬੱਚੇ ਬੱਚੀ ਦਾ ਮਾਨਸਿਕ ਪੱਧਰ, ਵਿਦਿਅਕ ਯੋਗਤਾ, ਗੁਰਮਤਿ ਵੀਚਾਰਧਾਰਾ ਤੇ ਉਨ੍ਹਾਂ ਦੇ ਨਿੱਜੀ ਸੁਭਾਉ ਨੂੰ ਪਹਿਲ ਦੇਣ ਦੀ ਥਾਂ, ਚਮਕ ਦਮਕ, ਜਾਇਦਾਦ, ਸਮਾਜਕ ਰੁਤਬਾ ਅਤੇ ਦਾਜ ਦੇਣ ਦੀ ਸਮਰਥਾ ਨੂੰ ਪਹਿਲ ਦਿੱਤੀ ਜਾਂਦੀ ਹੈ। ਦਾਜ ਪ੍ਰਥਾ ਪਤੀ ਪਤਨੀ ਦੇ ਰਿਸ਼ਤਿਆਂ ਵਿੱਚ ਬਹੁਤ ਵੱਡੀ ਤ੍ਰੇੜ ਪੈਦਾ ਕਰਦੀ ਹੈ ਕਿਉਂਕਿ ਜੇ ਕਰ ਲੜਕੀ ਲੜਕੇ ਵਾਲੇ ਪ੍ਰਵਾਰ ਦੀ ਮਿਥੀ ਹੋਈ ਹੈਸੀਅਤ ਨਾਲੋਂ ਕੁਝ ਘੱਟ ਦਾਜ ਲੈ ਕੇ ਆਉਂਦੀ ਹੈ ਤਾਂ ਉਸ ਨੂੰ ਸਹੁਰਾ ਪ੍ਰਵਾਰ ਵੱਲੋਂ ਤਾਹਨੇ ਮਿਹਣੇ ਸੁਣ ਕੇ ਮਾਨਸਿਕ ਅਤੇ ਕਈ ਵਾਰ ਸਰੀਰਕ ਤਸੀਹੇ ਵੀ ਸਹਿਣੇ ਪੈਂਦੇ ਹਨ। ਜੇ ਕਰ ਲੜਕੇ ਦੇ ਪ੍ਰਵਾਰ ਦੀ ਹੈਸੀਅਤ ਨਾਲੋਂ ਲੜਕੀ ਵੱਧ ਦਾਜ ਲੈ ਕੇ ਆਉਂਦੀ ਹੈ ਤਾਂ ਉਹ ਲੜਕੀ ਵੱਧ ਦਾਜ ਲਿਆਉਣ ਦੀ ਹਉਮੈ ਤੋਂ ਪੀੜਤ ਹੋਣ ਕਰਕੇ ਸਹੁਰਾ ਪ੍ਰਵਾਰ ਨਾਲ ਵਰਤੋਂ ਵਿਹਾਰ ਵਿੱਚ ਲੜਕੀ ਦਾ ਹੰਕਾਰ ਝਲਕਦਾ ਰਹਿੰਦਾ ਹੈ ਜਿਸ ਨਾਲ ਹਮੇਸ਼ਾਂ ਤਨਾਅ ਵਾਲੀ ਸਥਿਤੀ ਬਣੀ ਰਹਿੰਦੀ ਹੈ। ਇਸੇ ਕਾਰਣ ਇਸ ਹਉਮੈ ਦੇ ਵਿਖਾਵੇ ਵਾਲੇ ਦਾਜ ਨਾਲੋਂ ਆਤਮਿਕ ਗੁਣਾਂ ਦੇ ਦਾਜ ਦੇਣ ਦਾ ਉਪਦੇਸ਼ ਗੁਰੂ ਸਾਹਿਬ ਜੀ ਨੇ ਕੀਤਾ ਹੈ: 'ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥ ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥ ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥ ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥ ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥4॥ 78-79' (ਮ: 4 ਪੰਨਾ 78-79) ਪਰ ਅਸੀਂ ਹਰੀ ਦੇ ਨਾਮ ਅਤੇ ਗੁਰੂ ਦੀ ਸਿੱਖਿਆ ਦਾ ਦਾਂ ਮੰਗਣ ਦੀ ਥਾਂ ਮਨਮੁਖਾਂ ਵਾਂਗ ਕੂੜੇ ਦਾਜ ਦਾ ਵਿਖਾਵਾ ਕਰਕੇ ਹੰਕਾਰ ਵਿੱਚ ਵਾਧਾ ਹੀ ਕਰਦੇ ਹਾਂ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਸਪੁੱਤਰੀ ਬੀਬੀ ਵੀਰੋ ਦੇ ਵਿਆਹ ਮੌਕੇ ਜੋ ਸਿਖਿਆ ਉਸ ਨੂੰ ਦਿੱਤੀ; ਉਹ ਇਸ ਪ੍ਰਕਾਰ ਹੈ:

'ਸੁਨ ਬੀਬੀ ਮੈਂ ਤੁਝੇ ਸੁਨਾਊਂ,
ਪਤਿ ਕੀ ਮਹਿਮਾ ਕਹਿ ਤੱਕ ਗਾਊਂ।
ਪਤਿ ਸੇਵਕ ਕੀ ਸੇਵਾ ਸਫਲੀ,
ਪਤਿ ਬਿਨ ਔਰ ਕਰੈ ਸਭ ਨਿਫਲੀ।

ਗੁਰ ਜਨ ਕੀ ਇੱਜਤ ਬਹੁ ਕਰਨੀ,
ਸਾਸ ਸੇਵ ਰਿਦ ਮਹਿ ਸੁ ਧਰਨੀ।
ਸੁਨ ਪੁਤਰੀ ਪ੍ਰਾਨਨ ਤੇ ਪਿਆਰੀ,
ਜਿਸ ਤੇ ਬੇਸ ਬਿਤੇ ਸੁੱਖ ਕਾਰੀ।
ਕੁਲ ਕੀ ਬਾਤ ਚਿੱਤ ਮੇਂ ਧਰਨੀ,
ਖੋਟੀ ਸੰਗਤ ਨਹੀਂ ਸੁ ਕਰਨੀ।
ਪ੍ਰਾਤਹ ਉਠ ਕਰ ਮਜਨ ਕਰੀਯੋ,
ਗੁਰਬਾਨੀ ਕੋ ਮੁੱਖ ਤੇ ਰਰੀਯੋ।
ਫੁਨਹ ਔਰ ਵਿਵਹਾਰ ਜੋ ਹੋਈ,
ਭਲੇ ਸੰਭਾਲ਼ੋ ਨੀਕੇ ਸੋਈ।'

ਅੱਜ ਅਸੀਂ ਵੇਖਦੇ ਹਾਂ ਕਿ ਅਨੰਦ ਕਾਰਜ ਮੌਕੇ ਇਸ ਤਰ੍ਹਾਂ ਦੀ ਸਿੱਖਿਆ ਦੇਣ ਦੀ ਥਾਂ ਉਥੇ ਲੱਚਰ ਗਾਇਕ ਇਸ ਤਰ੍ਹਾਂ ਦਾ ਗਾਉਂਦੇ ਹਨ ਕਿ ਉਸ ਨੂੰ ਬਾਪ-ਧੀ ਅਤੇ ਭੈਣ-ਭਰਾ ਇਕੱਠੇ ਬੈਠ ਕੇ ਸੁਣ ਵੀ ਨਹੀਂ ਸਕਦੇ ਪਰ ਉਥੇ ਸਭ ਖੁਸ਼ੀ ਮਨਾਉਣ ਦੇ ਨਾਮ ਹੇਠ ਸੁਣਿਆ ਜਾ ਰਿਹਾ ਹੈ ਜਾਂ ਮਜਬੂਰੀ ਵੱਸ ਕਿਸੇ ਨੂੰ ਸੁਣਨਾ ਪੈ ਰਿਹਾ ਹੈ। ਬਹੁਤੇ ਗੀਤ ਰਿਸ਼ਤਿਆਂ ਵਿੱਚ ਮਿਠਾਸ ਅਤੇ ਸਤਿਕਾਰ ਪੈਦਾ ਕਰਨ ਦੀ ਥਾਂ ਕੁੜੱਤਣ ਅਤੇ ਨਫਰਤ ਪੈਦਾ ਕਰਨ ਵਾਲੇ ਹੁੰਦੇ ਹਨ ਜਿਵੇਂ ਕਿ: 'ਜਰਾ ਹੋਸ਼ ਨਾਲ ਬੋਲੀਂ ਦੁਬਾਰਾ, ਅਸਾਂ ਨਹੀਂ ਕਿਸੇ ਦੀ ਤਨੌਂੜ ਝੱਲਣੀ' ; 'ਅੱਜ ਮੈਂ ਸੱਸ ਕੁੱਟਣੀ, ਕੁੱਟਣੀ ਸਦੂੰਕਾਂ ਉਹਲੇ' ; 'ਛੜੇ ਜੇਠ ਨੂੰ ਲੱਸੀ ਨਹੀਂ ਦੇਣੀ, ਦਿਉਰ ਭਾਵੇਂ ਮੱਝ ਚੁੰਘ ਜਾਏ'।

ਇਸੇ ਤਰ੍ਹਾਂ ਗੁਰੂ ਨੇ ਸ਼ਰਾਬ ਪੀਣ ਤੋਂ ਸਿੱਖਾਂ ਨੂੰ ਵਰਜਿਆ ਹੈ: 'ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥ ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥ ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥ ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥ ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥1॥' (ਮ: 3, ਪੰਨਾ 554) ਪਰ ਵਿਆਹਾਂ ਵਿੱਚ ਜਿਸ ਤਰ੍ਹਾਂ ਸ਼ਰਾਬ ਦੀ ਖੁਲ੍ਹੀ ਵਰਤੋਂ ਹੋ ਰਹੀ ਹੁੰਦੀ ਹੈ ਇਹ ਸਿੱਖ ਸੱਭਿਆਚਾਰ ਦੇ ਬਿਲਕੁਲ ਹੀ ਉਲਟ ਹੁੰਦੀ ਹੈ। ਸੋ ਜੇ ਸਾਡੇ ਬੱਚਿਆਂ ਨੂੰ ਸਿੱਖਿਆ ਅਤੇ ਵਿਅਹ ਸਮੇਂ ਦਾ ਸਾਰਾ ਹੀ ਮਹੌਲ ਗੁਰੂ ਦੀ ਸਿੱਖਿਆ ਦੇ ਉਲਟ ਹੋਵੇਗਾ ਤਾਂ ਇਸ ਦਾ ਅਸਰ ਸਾਡੇ ਬੱਚਿਆਂ ਅਤੇ ਉਨ੍ਹਾਂ ਦੇ ਗ੍ਰਿਹਸਤੀ ਜੀਵਨ 'ਤੇ ਪੈਣਾ ਲਾਜਮੀ ਹੋਵੇਗਾ ਜਿਸ ਨਾਲ ਉਨ੍ਹਾਂ ਲਈ ਵਿਆਹ ਵਾਕਿਆ ਹੀ ਬੂਰ ਦੇ ਲੱਡੂ ਹੀ ਸਿੱਧ ਹੋਣਗੇ ਜਿਹੜੇ ਖਾ ਕੇ ਵੀ ਉਨ੍ਹਾਂ ਨੂੰ ਪਛਤਾਉਣਾ ਪਵੇਗਾ ਤੇ ਜਿਨ੍ਹਾਂ ਦੇ ਨਸੀਬਾਂ ਵਿੱਚ ਖਾਣ ਦਾ ਮੌਕਾ ਨਾ ਮਿਲਿਆ ਉਨ੍ਹਾਂ ਦੇ ਮਨ ਵਿੱਚ ਵੀ ਪਛਤਾਵਾ ਹੀ ਰਹੇਗਾ। ਪਰ ਜੇ ਕਰ ਬੱਚੇ ਸ਼ੁਰੂ ਤੋਂ ਹੀ ਗੁਰਬਾਣੀ ਨਾਲ ਜੁੜ ਕੇ ਗੁਰਮਤਿ ਦੇ ਧਾਰਨੀ ਬਣਨਗੇ; ਵਿਆਹ ਸਮੇਂ ਵਿਸ਼ੇ ਵਿਕਾਰ ਤੇ ਹਉਮੈ ਪੈਦਾ ਕਰਨ ਵਾਲੀਆਂ ਫੋਕਟ ਰਸਮਾਂ ਤੋਂ ਬਿਲਕੁਲ ਰਹਿਤ ਹੋ ਕੇ ਉਹ ਸਮਾਂ ਗੁਰਮਤਿ ਦੇ ਉਕਤ ਉਪਦੇਸ਼ ਦ੍ਰਿੜ ਕਰਨ ਅਤੇ ਅਨੰਦਕਾਰਜ ਸਮੇਂ ਪੜ੍ਹੀਆਂ ਜਾਂਦੀਆਂ ਸੂਹੀ ਰਾਗੁ ਵਿੱਚ ਦਰਜ 4 ਲਾਵਾਂ ਦੇ ਅਰਥ ਸਮਝਾਏ ਜਾਣਗੇ ਤੇ ਬੱਚੇ ਉਸ ਸਿੱਖਿਆ ਨੂੰ ਆਪਣੀ ਵਿਵਹਾਰਿਕ ਜੀਵਨ ਵਿੱਚ ਅਪਨਾਉਣਗੇ ਤਾਂ ਉਨ੍ਹਾਂ ਲਈ ਵਿਆਹ ਬੂਰ ਦੇ ਨਹੀਂ ਬਲਕਿ ਮੋਤੀਚੂਰ ਦੇ ਲੱਡੂ ਸਿੱਧ ਹੋਣਗੇ ਜਿਸ ਨਾਲ ਜਿੰਦਗੀ ਵਿੱਚ ਹਮੇਸ਼ਾਂ ਅਨੰਦ ਹੀ ਬਣਿਆ ਰਹੇਗਾ। ਇਹ ਠੀਕ ਹੈ ਕਿ ਲਾਵਾਂ ਜੀਵ ਆਤਮਾ ਦਾ ਪ੍ਰਮਾਤਮਤ ਨਾਲ ਸੁਮੇਲ (ਵਿਆਹ) ਕਰਨ ਲਈ ਸੱਚਾ ਉਪਦੇਸ਼ ਹੈ ਪਰ ਗੁਰਬਾਣੀ ਸਾਡੇ ਪ੍ਰਮਾਰਥ ਲਈ ਸਹਾਈ ਤਾਂ ਹੈ ਹੀ ਇਸ ਮਨੁੱਖਾ ਜੀਵਨ ਵਿੱਚ ਵੀ ਉਤਨੀ ਹੀ ਲਾਹੇਵੰਦ ਹੈ ਇਸੇ ਲਈ ਤਾਂ ਗੁਰਬਾਣੀ ਵਿੱਚ ਦਰਜ ਹੈ: 'ਗੁਰੁ ਸੁਖਦਾਤਾ ਅਵਰੁ ਨ ਭਾਲਿ ॥ ਹਲਤਿ ਪਲਤਿ ਨਿਬਹੀ ਤੁਧੁ ਨਾਲਿ ॥2॥' (ਮ:1, ਪੰਨਾ 412) 'ਦੋਵੈ ਥਾਵ ਰਖੇ ਗੁਰ ਸੂਰੇ ॥ ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥1॥ ਰਹਾਉ ॥' (ਮ: 5, ਪੰਨਾ 825) ਸੋ ਹੁਣ ਸਾਡੀ ਤੇ ਸਾਡੇ ਬੱਚਿਆਂ ਦੀ ਮਰਜੀ ਹੈ ਕਿ ਉਨ੍ਹਾਂ ਆਪਣੇ ਗ੍ਰਿਹਸਤੀ ਜੀਵਨ ਨੂੰ ਮਨਮੁਖਾਂ ਦੀ ਵੇਖਾ ਵੇਖੀ ਹਉਮੈ ਹੰਕਾਰ ਅਤੇ ਵਿਕਾਰ ਪੈਦਾ ਕਰਨ ਵਾਲੀਆਂ ਰਸਮਾਂ ਨਿਭਾ ਕੇ ਉਸ ਤਰ੍ਹਾਂ ਦੀ ਸਿੱਖਿਆ ਧਾਰਨ ਕਰਕੇ ਆਪਣੇ ਵਿਆਹ ਨੂੰ ਬੂਰ ਦੇ ਲੱਡੂ ਬਣਾਉਣਾ ਹੈ ਜਾਂ ਗੁਰਮਤਿ ਦੀ ਸਿੱਖਿਆ ਧਾਰਨ ਕਰਕੇ, ਅਨੰਦ ਕਾਰਜ ਦੀ ਮਰਯਾਦਾ ਗੁਰਮਤਿ ਅਨੁਸਾਰ ਨਿਭਾ ਕੇ ਅਤੇ ਉਸ ਸਮੇਂ ਦ੍ਰਿੜ ਕਰਵਾਈ ਸਿੱਖਿਆ ਧਾਰਨ ਕਰਕੇ ਵਿਆਹ ਨੂੰ ਮੋਤੀਚੂਰ ਦੇ ਲੱਡੂ ਭਾਵ 'ਸਗਲ ਧਰਮ ਮੈਂ ਗ੍ਰਿਹਸਤ ਪਰਧਾਨ' ਬਣਾਉਣਾ ਹੈ।

----- 0 ----- *9855480797*

# ਆਖਰੀ ਸੁਨੇਹਾ

ਸੰਪੂਰਨ ਸਿੰਘ

*ਹਮ ਹੀ ਸੋ ਗਯੇ, ਦਾਸਤਾਂ ਕਹਿਤੇ-ਕਹਿਤੇ*

ਦੱਸ ਨਵੰਬਰ ਉਨੀ ਸੌ ਚੁਹਤਰ ਕਿਸੇ ਸਰਕਾਰੀ ਕੰਮ ਲਈ, ਮੈਂ ਬੰਬਈ ਗਿਆ ਸੀ। (10th November 1974)।ਸਵੇਰ ਦੇ ਸੱਤ ਵਜੇ ਦੇ ਕਰੀਬ ਪੰਜਾਬ ਮੇਲ, "ਕਲਿਆਣ" ਰੇਲਵੇ ਸਟੇਸ਼ਨ ਤੇ ਪਹੁੰਚੀ ਸੀ।ਗੱਡੀ ਰੁਕਦਿਆਂ ਹੀ ਇਕ ਬਜ਼ੁਰਗ ਅਤੇ ਇਕ ਗਭਰੂ , ਦੋ ਬੰਦੇ ਮੇਰੇ ਡੱਬੇ ਵਿਚ ਚੜ੍ਹ ਆਏ।ਉਨ੍ਹਾਂ ਆਪਣੇ ਹੱਥਾਂ ਵਿੱਚ ਕੁੱਛ ਇਸ਼ਤਿਹਾਰ ਪਕੜੇ ਹੋਏ ਸਨ।ਇਨ੍ਹਾਂ ਇਸ਼ਤਿਹਾਰਾਂ ਦੇ ਉਪਰਲੇ ਹਿੱਸੇ ਉਪਰ ਬਾਬੇ ਨਾਨਕ ਦੀ ਤਸਵੀਰ ਸੀ, ਤੇ ਥਲਵੇਂ ਭਾਗ ਦੇ ਇਕ ਕੋਨੇ ਵਿਚ ਓਸ਼ੋ ( ਓਸ਼ੋ ਰਜਨੀਸ਼) ਦੀ ਫੋਟੋ ਛਪੀ ਹੋਈ ਸੀ।"ਵਾਹ- ਵਾਹ, ਮੇਰੇ ਮਾਲਿਕ" ਮੈਂ ਸੋਚਿਆ, ਸਵੇਰੇ ਸਵੇਰੇ ਇਕ ਖਿਆਲ ਮਿਲਿਆ ਹੈ, ਅਤੇ ਉਹ ਵੀ ਨਾਨਕ ਦਾ; ਮੈਂ ਉਦੋਂ ਤੱਖਯਲ ਵਿੱਚ ਹੀ ਬਾਬੇ ਨਾਨਕ ਨੂੰ ਡੰਡੌਤ ਕੀਤੀ।

ਇਸ਼ਤਿਹਾਰ ਲਿਆਉਣ ਵਾਲੇ ਵਾਲੰਟੀਅਰ, ਦੋਵੇਂ ਹੀ ਸਿੰਧੀ ਸਨ। ਕਲਿਆਣ ਦੇ ਨੇੜੇ,ਉਲਹਾਸ ਨਗਰ ਦੇ ਰਹਿਣ ਵਾਲੇ ਇਹ ਸਿੰਧੀ ਲੋਕ, ਜ਼ਿਆਦਾ ਤਰ ਨਾਨਕ ਨਾਮ ਲੇਵਾ ਹਨ।ਮੈਂ ਖੜੇ ਹੋ ਕੇ,ਉਨ੍ਹਾਂ ਦੋਵਾਂ ਵਾਲੰਟੀਅਰਾਂ ਦਾ ਸਤਿਕਾਰ ਕੀਤਾ।ਮੇਰਾ ਸੁਭਾ, ਸ਼ਾਇਦ ਉਨ੍ਹਾਂ ਨੂੰ ਹੱਛਾ ਲਗਿਆ ਸੀ।ਉਨ੍ਹਾਂ ਮੈਨੂੰ, ਬੜੇ ਆਦਰ ਨਾਲ ਦਸਿਆ, "੨੧ ਨਵੰਬਰ ਤੋਂ ੧੦ ਦਸੰਬਰ (੧੯੭੪) ਤੀਕਰ, ਰੋਜ਼ ਸਵੇਰੇ, ਰਜਨੀਸ਼ ਆਸ਼ਰਮ ਪੂਨਾ ਵਿਖੇ, 'ਓਸ਼ੋ ਜੀ' ਨਾਨਕ ਬਾਣੀ ਉਪਰ ਵਿਖਿਆਨ ਕਰਨਗੇ।ਤੁਸੀਂ ਕਿਰਪਾ ਕਰਕੇ ਜ਼ਰੂਰ ਆਉਣਾ।ਤੁਸੀਂ ਜੇ ਆਯੇ ਤਾਂ ਸਾਡੇ ਸਮਾਗਮ ਦੀ ਨ ਸਿਰਫ ਰੌਣਕ ਵਧੇਗੀ, ਸਗੋਂ ਸਾਨੂੰ ਦਿਲੋਂ ਖੁਸ਼ੀ ਵੀ ਹੋਵੇਗੀ" ਮੈਂ ਉਨ੍ਹਾਂ ਦਾ ਦਿਲੋਂ ਧੰਨਵਾਦ ਕੀਤਾ। ਉਸ ਬਜ਼ੁਰਗ ਨਾਲ ਹੋਰ ਵੀ ਵਾਲੰਟੀਅਰਜ਼ ਸਨ,ਜੋ ਇਹੋ ਜਿਹੇ ਪਾਮਫਲੇਟ ਹੋਰ ਡਬਿਆਂ ਵਿਚ ਵੰਡ ਰਹੇ ਸਨ। ਉਨ੍ਹਾਂ ਰਜ਼ਾਕਾਰਾਂ ਨੇ (ਭਾਵ ਵਾਲੰਟੀਅਰਜ਼ ਨੇ) ਸਾਰੀ ਗੱਡੀ ਵਿੱਚ ਇਹ ਇਸ਼ਤਿਹਾਰ ਵੰਡੇ, ਤੇ ਫਿਰ ਵਾਪਸ ਸਾਡੇ ਡੱਬੇ ਵਿੱਚ ਆਏ, ਤੇ ਮੇਰੇ ਪਾਸ ਬੈਠੇ ਬਜ਼ੁਰਗ ਨੂੰ ਦੱਸਿਆ, ਕਿ ਉਹ ਪੂਰੀ ਗੱਡੀ ਵਿੱਚ ਇਸ਼ਤਿਹਾਰ ਵੰਡ ਆਏ ਸਨ।ਜਦ ਬਜ਼ੁਰਗ ਨੇ ਸੀਟ ਤੋਂ ਉਠਣ ਦਾ ਉਪਰਾਲਾ ਕੀਤਾ, ਤਾਂ ਉਨ੍ਹਾਂ ਵਾਲੰਟੀਅਰਜ਼ ਨੇ ਦੱਸਿਆ, "ਅਜੇ ਸਿਗਨਲ ਨਹੀਂ ਹੋਇਆ। ਸ਼ਾਇਦ ਗੱਡੀ ਲੇਟ ਚਲੇਗੀ"।ਉਹ ਬਜ਼ੁਰਗ ਇਹ ਸੁਣ ਕੇ ਮੇਰੇ ਕੋਲ ਹੀ ਬੈਠੇ ਰਹੇ ।ਖਾਮੋਸ਼ੀ ਤੋੜਨ ਲਈ, ਮੈਂ ਗੱਲ ਤੋਰੀ,"ਕੀ ਤੁਸੀਂ ਓਸ਼ੋ ਜੀ ਤੋਂ ਦਿਖਿਆ ਲਈ ਹੋਈ ਹੈ?" ਤਾਂ ਉਨ੍ਹਾਂ ਜਵਾਬ ਵਿੱਚ ਕਿਹਾ ਕਿ ਐਸਾ ਕੁਛ ਵੀ ਨਹੀਂ ਹੈ। ਓਸ਼ੋ ਸਿਰਫ ਇਕ ਗਿਆਨਵਾਨ ਮਨੁਖ ਹੈ। ਮੈਂ ਉਹਨਾਂ ਨੂੰ ਬੋਲਦਿਆਂ ਸੁਣਿਆ ਹੈ।ਬੜੇ ਮਧੁਰ ਕੰਠ ਦੇ ਮਾਲਕ ਹਨ ਉਹ।ਉਹਨਾਂ ਦੇ ਕੇਸਿਟਸ ਸੁਣੇ ਹਨ।ਉਨ੍ਹਾਂ ਦੀ ਡੂੰਘੀ ਸੋਚ ਤੋ ਪਤਭਾਵਿਤ ਹੋਏ ਹਾਂ ਅਸੀਂ।ਬੜੀ ਸਰਲੱਤਾ ਨਾਲ ਉਹ ਬੁੱਧ, ਜੀਸਸ, ਕਬੀਰ ਉਪਰ ਆਪਣੇ ਵਿਚਾਰ ਪ੍ਰਗਟਾਉਂਦੇ ਹਨ।ਉਨ੍ਹਾਂ ਨੂੰ ਸੁਣ ਕੇ ਸਾਡੀ ਸੰਸਥਾ ਨੇ ਫ਼ੈਸਲਾ ਕੀਤਾ ਕਿ ਅਸੀਂ ਵੀ ਆਪਣੇ ਇਸ਼ਟ 'ਗੁਰੂ ਨਾਨਕ' ਬਾਰੇ ਓਸ਼ੋ ਜੀ ਦੇ ਵਿਚਾਰ ਸੁਣੀਏ। ਅੱਠ ਕੁ ਮਹੀਨੇ ਪਹਿਲਾਂ, ਭਾਵ ਮਾਰਚ ੧੯੭੪ ਈ ਵਿੱਚ, ਸਾਡੇ ਆਗੂ, ਭਾਈ ਲਛਮਨ ਦਾਸ ਜੀ ਨੇ "ਓਸ਼ੋ ਜੀ" ਅੱਗੇ ਬੇਨਤੀ ਕੀਤੀ ਸੀ ਕਿ ਸਿੰਧੀ ਲੋਕ, ਗੁਰੂ ਨਾਨਕ ਨਾਮ ਲੇਵਾ ਹਨ। ਉਹ ਬਾਬੇ ਨਾਨਕ ਦੀ "ਫਿਲਾਸਫੀ ਉਪਰ ਤੁਹਾਡੇ ਪਰਵਚਨ ਮੰਗਦੇ ਹਨ"। ਓਸ਼ੋ ਜੀ ਮੁਸਕਰਾਏ ਸਨ; ਮੈ ਉਦੋਂ ਭਾਈ ਲਛਮਨ ਦਾਸ ਦੇ ਨਾਲ ਸਾਂ।ਪਰ ਓਸ਼ੋ ਜੀ ਨੇ ਹਾਮੀ ਨਾ ਭਰੀ।ਉਨ੍ਹਾਂ ਕਿਹਾ ਸੀ, "ਬਿਨਾਂ ਵਿਸ਼ੇ ਨੂੰ ਪੂਰੀ ਤਰ੍ਹਾਂ ਪੜ੍ਹਿਆ, ਪਰਵਚਨ ਨਹੀਂ ਹੋ ਸਕਦੇ।ਮੈਂ ਨਾਨਕ ਨੂੰ ਪਹਿਲਾ ਆਪ ਪੜ੍ਹ ਲਵਾਂ, ਫਿਰ ਤੁਹਾਡੇ ਨਾਲ ਗੱਲ ਸਾਂਝੀ ਕਰਾਂਗੇ।ਇਕ ਵਾਰੀ ਅੰਮ੍ਰਿਤਸਰ ਜਾ ਕੇ, ਨਾਨਕ ਬਾਣੀ ਦੇ ਉਚਾਰਨ ਨੂੰ ਵੀ ਸਮਝਣਾ ਪਵੇਗਾ। ਕਿਸੇ ਸਿੱਖ ਗਿਆਨਵਾਨ ਨਾਲ ਵਿਚਾਰ ਵਟਾਂਦਰੇ ਵੀ ਅਤਿ ਅਵੱਸ਼ਿਕ ਹੋਣਗੇ"। ਓਸ਼ੋ ਜੀ ਇੰਨਾ ਕੁ ਕਹਿ ਕੇ ਚੁਪ ਕਰ ਗਏ ਤੇ ਫਿਰ ਉਨ੍ਹਾਂ ਅੱਖਾਂ ਬੰਦ ਕਰ ਲਈਆ ਸਨ। ਅੱਜ ਅੱਠ ਮਹੀਨਿਆਂ ਤੋਂ ਬਾਦ,ਚਿਰ ਕਾਲ ਤੋਂ ਮੰਗੀ ਸਾਡੀ ਮੁਰਾਦ ਨੂੰ, ਇਕ ਫਿਲਾਸਫਰ,ਭਾਵ ਓਸ਼ੋ ਜੀ, ਪੂਰੀ ਕਰਨ ਵਾਲੇ ਹਨ। ਪਤਾ ਲਗਿਆ ਸੀ ਕਿ ਉਹ ਅੰਮ੍ਰਿਤਸਰ ਵੀ ਗਏ ਸਨ"।ਅਜੇ ਉਹ ਗੱਲਾਂ ਕਰ ਹੀ ਰਹੇ

ਸਨ ਕਿ ਇੰਨੇ ਵਿੱਚ ਰੇਲਵੇ ਇੰਜਣ ਨੇ ਸੀਟੀ ਦਿਤੀ। ਸਿਗਨਲ ਹੋ ਗਿਆ ਸੀ। ਉਨ੍ਹਾਂ ਬਜ਼ੁਰਗਾਂ ਨੇ ਮੈਨੂੰ ਆਪਣਾ ਕਾਰਡ ਦਿੱਤਾ ਤੇ ਗੱਡੀ ਤੋਂ ਉਤਰ ਗਏ। ਵਿਦਾਈ ਵੇਲੇ, ਉਨ੍ਹਾਂ ਹੱਥ ਹਿਲਾਇਆ ਸੀ ਅਸਾਂ ਦੋਹਾਂ ਨੇ ਇਕ ਦੂਜੇ ਦੇ ਅੱਖਾਂ ਵਿੱਚ ਤਕਿਆ। ਉਨ੍ਹਾਂ ਦੀਆਂ ਅੱਖਾਂ ਪਿਆਰ ਨਾਲ ਭਿਜੀਆ ਹੋਈਆਂ ਸਨ। ਉਸ ਕਾਰਡ ਉਪਰ ਉਨ੍ਹਾਂ ਦਾ ਕੇਵਲ ਨਾਮ ਤੇ ਟੈਲੀਫੂਨ ਨੰਬਰ ਹੀ ਸੀ, (Mohatta A K) ਪਰ ਹੋਰ details ਨਹੀਂ ਸਨ ਦਿਤੀਆਂ। ਬਹੁਤ ਬਾਅਦ ਵਿੱਚ ਪਤਾ ਲਗਿਆ ਸੀ ਕਿ ਉਹ ਬਹੁਤ ਧਨਾਡ ਮਨੁਖ ਸਨ ਤੇ ਉਨ੍ਹਾਂ ਦੇ ਨਾਂ ਤੇ ਹੀ, ਇਕ ਮਾਰਕਿਟ ਦਾ ਨਾਮ ਰਖਿਆ ਗਿਆ ਸੀ "ਮੋਹਤਾ ਮਾਰਕਿਟ"। (ਮੋਹਤਾ ਮਾਰਕਿਟ, ਬੰਬਈ ਦੀ ਬਹੁਤ ਵੱਡੀ ਮਾਰਕਿਟ ਹੈ) ਮੈਨੂੰ ਮੋਹਤਾ ਜੀ ਬਹੁਤ ਹਛੇ ਲਗੇ। ਕਾਰਨ, ਹੋ ਸਕਦਾ ਹੈ, ਉਨ੍ਹਾਂ ਦੀ ਸ਼ਰਧਾ ਬਾਬੇ ਨਾਨਕ ਵਿੱਚ ਸੀ, ਇਸ ਲਈ ਮੈਨੂੰ ਚੰਗੇ ਲਗਦੇ ਸਨ। ਐਸਾ ਹੋ ਸਕਦਾ ਹੈ, ਪਰ ਕਾਰਨ ਇਹ ਵੀ ਸੀ, ਕਿ ਆਪ ਹਰ ਪੱਲ ਅਪਣੀ ਸਿੰਧੀ ਕੌਮ ਅਤੇ ਬਰਾਦਰੀ ਦੀ ਭਲਾਈ ਲਈ ਸੋਚਦੇ ਦਿਸਦੇ ਸਨ। ਮੈਨੂੰ ਆਪਣੀ ਕੌਮ ਵਿੱਚ, ਅਜਿਹਾ ਕੋਈ ਮਨੁਖ ਨਹੀਂ ਸੀ ਦਿਸ ਰਿਹਾ, ਜਿਵੇਂ ਮੋਹਤਾ ਜੀ ਸਨ। "ਧਨਾਡ ਤਾਂ ਸਾਡੇ ਵਿੱਚ ਵੀ ਬਹੁਤ ਹਨ, ਪਰ ਆਪਣੀ ਕੌਮ ਲਈ ਅਜਿਹੇ ਹਮਦਰਦਾਂ ਦੀ ਮੈਨੂੰ ਘਾਟ ਦਿਸੀ ਜੋ ਇਤਨੇ ਹਿੰਮਤੀ ਹੋਣ ਕਿ ਕੌਮ ਨੂੰ ਆਪਣੀ ਉਂਗਲ ਪਕੜਾ ਕੇ, ਇਸ ਨੂੰ ਤਰੱਕੀ ਦੇ ਰਸਤੇ ਤੇ ਗਾਮਜ਼ਨ ਕਰਨ, ਭਾਵ ਤੋਰਨ।"। ਗੱਡੀ ਚਲ ਪਈ ਸੀ। ਮੇਰੀ ਸੋਚ ਨੂੰ, 'ਮੋਹਤਾ' ਜੀ ਟੁੰਬ ਗਏ ਸੀ। 'ਮੈਂ ਇਕ ਹੌਂਕਾ ਜਿਹਾ ਲਿਆ। ਮੈਨੂੰ, ਮੇਰੇ ਖਿਯਾਲਾਂ ਵਿੱਚ, ਸੰਨ ੧੮੮੬ ਈ ਵਿਚ ਛਪਿਆ, ਗਿਆਨੀ ਦਿੱਤ ਸਿੰਘ ਜੀ ਦਾ ਉਹ ਲੇਖ ਯਾਦ ਆਇਆ ਜੋ ਉਨ੍ਹਾਂ, ਅੱਜ ਤੋਂ ਤਕਰੀਬਨ ਸਵਾ ਸੌ ਸਾਲ ਪਹਿਲਾਂ, ਖਾਲਸਾ ਅਖਬਾਰ (ਪੰਜਾਬੀ-ਹਫ਼ਤਾ ਵਾਰੀ) ਲਾਹੌਰ ਲਈ ਲਿਖਿਆ ਸੀ। ਇਹ ਲੇਖ, ਸਿੱਖ ਕੌਮ ਨੂੰ ਸੰਬੋਧਿਤ ਹੈ। ਇਸ ਲੇਖ ਨੂੰ ਪ੍ਰੀਤ ਲੜੀ ਰਿਸਾਲੇ ਵਾਲਿਆਂ ਨੇ ਮੁੜ ਛਾਪਿਆ, ਜਿਸ ਦੀਆਂ ਕੁੱਝ ਕੁ ਸਤਰਾਂ, ਮੈਂ ਇਥੇ ਲਿਖ ਕੇ ਆਪਣੇ ਪਾਠਕਾਂ ਦੀ ਦਰਿਸ਼ਟੀ ਗੋਚਰ ਕਰਨ ਦੀ ਇਜਾਜ਼ਤ ਮੰਗ ਰਿਹਾ ਹਾਂ। ਪ੍ਰੀਤ ਲੜੀ, ਮੈਂ ਖਾਲਸਾ ਕਾਲਜ ਦੀ ਲਾਇਬਰੇਰੀ ਵਿੱਚ ਪੜ੍ਹੀ ਸੀ।

ਐ ਕੌਮ ਤੇਰੇ ਵਿੱਚ ਕਿਆ ਨਹੀਂ ?

"ਜਦੋਂ ਅਸੀਂ ਆਪਣੀ ਕੌਮ ਦੀ ਹਾਲਤ ਵੱਲ ਆਮ ਤੌਰ ਤੇ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਇਸ ਤਰ੍ਹਾਂ ਦੀ ਹਾਲਤ ਨਜ਼ਰ ਆਉਂਦੀ ਹੈ ਕਿ ਸਾਡੀ ਕੌਮ ਵਿੱਚ ਕੁਰੀਤਿਆਂ ਦੀਆਂ ਚਿੜੀਆਂ ਨੇ ਨਿਵਾਸ ਕੀਤਾ ਹੋਇਆ ਹੈ, ਅਰ ਅਨਮਤੀ ਕਾਉਂ ਇਸ ਉਪਰ ਦੋਖਾਂ ਦੀਆਂ ਵਿਠਾਂ ਕਰ ਰਹੇ ਹਨ। ਸਾਡੀ ਕੌਮ ਵਿੱਚ ਅਜਿਹੇ ਸਚੇ ਲੀਡਰ ਤੇ ਸੁਧਾਰਕ ਨਹੀਂ ਹਨ ਜੋ ਕੌਮ ਦੀ ਹਾਲਤ ਠੀਕ ਕਰਨ ਲਈ ਆਪਣੇ ਆਪ ਨੂੰ ਕੁਰਬਾਨ ਕਰ ਸਕਨ"। ਉਹ ਅਗੇ ਹੋਰ ਲਿਖਦੇ ਹਨ, "ਇਹ ਕੌਮ ਤੇਰੇ ਵਿੱਚ ਸਚੇ ਉਪਦੇਸ਼ਕ ਨਹੀਂ ਹਨ, ਜੋ ਤੇਰੀ ਹਾਲਤ ਨੂੰ ਵੇਖ ਕੇ ਪੁਕਾਰ ਕਰਨ, ਜਿਸ ਤੇ ਤੇਰੇ ਸੁਧਰਨ ਦੀ ਉਮੀਦ ਹੋਵੇ। ਇਹ ਕੌਮ ਤੇਰੇ ਵਿੱਚ ਵੱਡੇ ਵੱਡੇ ਵਿਦਵਾਨ, ਵੱਡੇ ਲੀਡਰ, ਉਪਾਸ਼ਕ ਤੇ ਅਛੇ ਕਵੀ ਵੀ ਨਹੀਂ ਹਨ ਜੋ ਤੇਰੇ ਗੁਰੂਆਂ ਅਤੇ ਸ਼ਹੀਦਾਂ ਦੇ ਕਾਰਨਾਮਿਆਂ ਨੂੰ ਲਿਖ ਕੇ ਤੇਰੇ ਨਿਕੇ ਨਿਕੇ ਬੱਚਿਆਂ ਉਪਰ ਪ੍ਰਗਟ ਕਰਨ, ਅਰ ਜਿਨਹਾਂ ਬਾਤਾਂ ਨਾਲ ਤੂੰ ਜ਼ਿੰਦਾ ਕੌਮ ਹੋਕੇ ਦਿਖੇਗੀ, ਸੋ ਅਜੇ ਤਕ ਉਹ ਸਿਫ਼ਤਾਂ ਤੇਰੇ ਵਿੱਚ ਨਹੀਂ ਹਨ। ਅਰ ਜੋ ਦਿਖ ਰਹੀਆਂ ਹਨ, ਤਾਂ ਉਹ ਹਨ ਮਕਾਰੀ, ਖੁਦਗਰਜ਼ੀ, ਪਰਸਪਰ ਵਿਰੋਧ ਅਤੇ ਲਾਲਚ ਆਦਿਕ। ਉਹ ਦੋਖ ਹਨ ਜਿਨ੍ਹਾਂ ਦੇ ਕਾਰਨ ਤੂੰ ਉਨਤੀ ਨਹੀ ਕਰ ਸਕੇਂਗਾ"। ( ਵੇਖੋ 'ਸਿੰਘ ਸਭਾ ਲਹਿਰ ਦੇ ਉਸਰੱਈਏ ' ਗੁਰਨੇਕ ਸਿੰਘ ਨੇਕੀ)।

ਇਤਿਹਾਸ ਦਾ ਵਿਦਿਆਰਥੀ ਹਾਂ। ਅੱਜ ਤੋਂ ੧੨੫ ਸਾਲ ਪਹਿਲਾਂ, ਭਾਵ ਸਨ ੧੮੮੬ ਈ ਬਾਰੇ, ਮੈਂ ਸੋਚਣ ਲੱਗ ਪਿਆ। ਉਦੋਂ ਕੌਮ ਤੇ ਬੜਾ ਔਖਾ ਸਮਾਂ ਸੀ ਪਰ ਪ੍ਰੋ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਅਤੇ ਇਨ੍ਹਾਂ ਦੇ ਸਰਪਤਸਤ ਕੰਵਰ ਬਿਕਰਮ ਸਿੰਘ ਦੀ ਦੂਰ-ਦਰਿਸ਼ਟਤਾ ਅਤੇ ਅਣਥੱਕ ਮਿਹਨਤ ਸਦਕਾ ਹੀ, ਸਿੰਘ ਸਭਾ ਲਹਿਰ ਦਾ ਵਜੂਦ ਹੋਂਦ ਵਿੱਚ ਆਇਆ ਸੀ, ਜਿਸ ਦਾ ਸਦਕਾ, ਅੱਜ ਕੌਮ ਵਿੱਚ ਜਾਗ੍ਰਿਤਾ ਆਈ, ਤੇ ਸਿੱਖ ਕੌਮ ਤਰੱਕੀ ਦੇ ਰਸਤੇ ਤੇ ਗਾਮਜ਼ਨ ਹੈ ਭਾਵ ਤਰੱਕੀ ਵੱਲ ਕਦਮ ਪੁੱਟ ਰਹੀ ਹੈ।

ਬੰਬਈ ਪਹੁੰਚ ਕੇ ਮੈਂ ਆਪਣੇ ਮਿੱਤਰ, ਪ੍ਰੋ ਸੁਰਜੀਤ ਨਾਲ, ਓਸ਼ੋ ਨੂੰ ਸੁਣਨ ਬਾਰੇ ਵਿਚਾਰ ਵਟਾਂਦ੍ਰਾ ਕੀਤਾ। ਉਸ ਨੇ ਹਾਮੀ ਭਰੀ ਤੇ ਅਸਾਂ ਓਸ਼ੋ ਨੂੰ ਸੁਣਨ ਦਾ ਮਨ ਬਣਾ ਲਿਆ। ਮੈਂ ਸੁਰਜੀਤ ਨੂੰ ਦੱਸਿਆ ਕਿ ਦਫਤਰੀ ਕੰਮਾਂ ਚੋਂ, ਮੈਨੂੰ ਸਿਰਫ ੨੯ ਤਾਰੀਖ ਨੂੰ ਫੁਰਸੱਤ ਮਿਲੇਗੀ, ਇਸੇ ਅਨੁਸਾਰ

ਹੀ ਸੁਰਜੀਤ ਨੇ ਕਾਲਿਜ ਤੋਂ ੨੯ ਤਾਰੀਖ ਦੀ ਛੁੱਟੀ ਲੈ ਕੇ, ਪੂਨਾ ਜਾਣ ਦਾ ਪ੍ਰੋਗਰਾਮ ਨਿਸਚਿਤ ਕਰ ਲਿਆ। ਅਸੀਂ ਦੋਨੋਂ ਠੀਕ ਸਮੇਂ ਤੇ ਪੂਨਾ ਆਸ਼੍ਰਮ ਵਿੱਚ ,ਓਸ਼ੋ ਜੀ ਨੂੰ ਸੁਣਨ ਲਈ, ੨੯ ਦਸੰਬਰ ੧੯੭੪ ਈ ਨੂੰ ਪਹੁੰਚ ਗਏ।

ਸੁਰਜੀਤ ਬਾਰੇ- ਸੁਰਜੀਤ ਮੇਰੇ ਦੋਸਤ ਸਨ, ਜੋ ਖਾਲਸਾ ਕਾਲਿਜ,(ਮਾਟੂੰਗਾ) ਬੰਬਈ ਵਿੱਚ ਇਤਹਾਸ ਦੇ ਪ੍ਰੋਫੈਸਰ ਸਨ। ਬੜੇ ਮਿਲਾਪੜੇ ਤੇ ਵਿਦਵਾਨ ਸਨ। ਪਿਛਲੇ ਸਾਲ, ੨੦੧੩ ਈ ਵਿਚ ਆਪ ੮੧ ਸਾਲਾਂ ਦੀ ਉਮਰ ਭੋਗ ਕੇ ਅਕਾਲ ਚਲਾਣਾ ਕਰ ਗਏ ਹਨ। ਸੁਰਜੀਤ ਨਾਲ ਮੇਰੀ ਪਹਿਲੀ ਮੁਲਾਕਾਤ ੧੯੫੩ ਈ ਵਿੱਚ ਬੰਬਈ, ਉਸ ਦੇ ਕਾਲਿਜ ਦੀ ਲਾਇਬ੍ਰੇਰੀ ਵਿੱਚ ਹੋਈ ਸੀ, ਜਿਥੇ ਮੈਂ ਅਕਸਰ ਜਾਇਆ ਕਰਦਾ ਸੀ। ਉਨ੍ਹਾਂ ਦਿਨਾਂ ਵਿੱਚ, ਮੈਂ ਬੰਬਈ ਪੋਰਟ ਵਿੱਚ ਪੋਸਟਿਡ ਸੀ। ਉਸ ਦੇ ਪਿਤਾ, ਮਾਸਟਰ ਨਿਹਾਲ ਸਿੰਘ ਇਕ ਉਘੇ ਵਿਦਵਾਨ ਤੇ ਦੇਸ਼ ਭਗਤ ਸਨ। ਉਨ੍ਹਾਂ ਗੌਰਮਿੰਟ ਕਾਲਿਜ ਲਾਹੌਰ ਤੋਂ ੧੯੨੦ ਵਿੱਚ ਐਮ-ਏ (ਇੰਗਲਿਸ਼) ਦੀ ਡਿਗਰੀ ਲਈ ਸੀ। ਇਸੇ ਕਾਲਜ ਤੋਂ ਬਲਰਾਜ ਸਾਹਨੀ ਤੇ ਫ਼ੈਜ਼ ਅਹਮਦ ਫ਼ੇਜ਼ ਨੇ ਵੀ 'M.A English'ਪਾਸ ਕੀਤੀ ਸੀ। ਇਹ ਦੋਵੇਂ ਆਪਣੇ ਵਕਤ ਦੇ ਉਘੇ ਵਿਦਵਾਨ ਸਨ। ਸੰਨ; ੧੯੨੦ - ੧੯੨੫ ਈ ਵਿੱਚ, ਜਦੋਂ ਪੰਜਾਬ ਵਿੱਚ, ਗੁਰਦੁਆਰਾ ਸੁਧਾਰ ਅੰਦੋਲਨ, ਪੂਰੇ ਜ਼ੋਰਾਂ ਤੇ ਚੱਲ ਰਿਹਾ ਸੀ ਤਾਂ ਆਪ ਇਸ ਮੁਹਿੰਮ ਵਿੱਚ ਭਰਪੂਰ ਹਿੱਸਾ ਲੈਂਦੇ ਰਹੇ ਸਨ। ਪੁਲਿਸ ਦੀਆਂ ਲਾਠੀਆਂ ਲੱਗਣ ਕਰਕੇ ਆਪ ਦੀ ਸੱਜੀ ਟੰਗ ਜ਼ਖਮੀਂ ਹੋ ਗਈ ਸੀ, ਉਨ੍ਹਾਂ ਦਿਨਾਂ ਵਿਚ ਨਾਂ ਹੀ ਐਂਟੀ-ਬਾਇਉਟਿਕ ਇਜਾਦ ਹੋਈ ਸੀ, ਤੇ ਨਾਂ ਹੀ ਐਕਸਰੇ ਆਦਿ ਦੀਆਂ ਸਹੂਲਤਾਂ ਉਪਲੱਭਦ ਸਨ। (ਅਨਟਬਿੋਟਿਚਿਸ) ਸੰਨ:੧੯੨੮ ਈ ਵਿੱਚ ਸ਼ਰਿ **Alexander flaming** ਨੇ ਈਜਾਦ ਕੀਤੀ ਸੀ, ਜਿਨ੍ਹਾਂ ਨੂੰ ਸੰਨ ੧੯੪੫ ਵਿੱਚ ਨੋਬਲ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ਸੀ ।ਅਤੇ ਐਕਸਰੇ ਦੀ ਇਜਾਦ, ਭਾਵੇਂ ਸੰਨ:੧੮੯੮ ਈ ਵਿੱਚ ਹੋ ਚੁਕੀ ਸੀ ਪਰ ਰੋਗੀਆਂ ਦੀ ਸਹੂਲਿਅਤ ਲਈ, ਇਹ ੧੯੪੦ ਈ ਤੋਂ ਬਾਦ ਹੀ ਹਸਪਤਾਲਾਂ ਵਿਚ ਪਰਾਪਤ ਹੋਈ ਸੀ। ਇਸ ਲਈ ਬਾਪੂ ਜੀ ਦੀ ਟੰਗ ਦਾ ਤਸਲੀ ਬਖਸ਼ ਇਲਾਜ ਨਾ ਹੋ ਸਕਿਆ"। ਬਹੁਤ ਬਾਅਦ ਵਿਚ ਪਤਾ ਲਗਿਆ ਕਿ ਬਾਪੂ ਜੀ ਦੇ ਕੂਲਹੇ ਵਿੱਚ ਫ਼ਰੇਕਚਰ ਹੋਣ ਕਾਰਨ, ਉਹ ਪੀੜ੍ਹਤ ਰਹਿੰਦੇ ਸਨ।

੨੯ ਦਸੰਬਰ ਨੂੰ ਅਸੀਂ ਦੋਵੇਂ ਦੋਸਤ, ਪੂਨਾ ਦੇ ਰਜਨੀਸ਼ ਆਸ਼ਰਮ ਦੇ ਸਭਾ ਘਰ (Auditorium) ਵਿੱਚ ਬੈਠੇ ਸੀ। ਰਜਨੀਸ਼ ਦੀ ਸੁਹਣੀ ਆਵਾਜ਼, ਹਾਲ ਕਮਰੇ ਵਿੱਚ ਬੈਠ ਅਤੇ ਖੜੇ, ਦੋਹੇਂ ਤਰ੍ਹਾਂ ਦੇ ਸ੍ਰੋਤਿਆਂ ਦੇ ਦਿਲਾਂ ਨੂੰ ਕੀਲ ਕੇ ਰੱਖ ਰਹੀ ਸੀ। ਓਸ਼ੋ ਜੀ ਗੁਰੂ ਨਾਨਕ ਦੇਵ ਦੀ ਬਾਣੀ ਤੇ ਬੋਲੇ। ਪਹਿਲਾਂ ਮੰਗਲਾ ਚਰਣ ਕਹਿਣਾ ਸ਼ੁਰੂ ਕੀਤਾ:-
"ਨਾਨਕ ਦੀ ਭਾਲ ਵਖਰੀ ਹੈ। ਨਾਨਕ ਨੇ ਕੋਈ ਤਪ, ਯੋਗ, ਅਥਵਾ ਕੋਈ ਸਾਧਨਾ ਨਹੀਂ ਸੀ ਕੀਤੀ। ਉਸ ਨੇ ਕੇਵਲ ਗਾਇਆ ਹੈ ਤੇ ਗਾ ਕੇ ਹੀ ਪਾਇਆ ਹੈ। ਉਸ ਦੇ ਗੀਤ ਹੀ ਉਸ ਦੀ ਸਾਧਨਾ ਬਣ ਗਏ ਸਨ। ਉਸ ਦੇ ਗੀਤ ਹੀ ਉਸ ਦਾ ਧਿਆਨ ਬਣ ਗਏ ਸਨ। ਉਸਦੇ ਗੀਤ ਹੀ ਉਸ ਦਾ ਯੋਗ ਸਨ। ਨਾਨਕ ਦੇ ਗੀਤਾਂ ਵਿੱਚ ਸਤਿਆ ਦੀ ਝਣਕ ਹੈ। ਨਾਨਕ ਦੇ ਗੀਤਾਂ ਵਿੱਚ ਪਰਮਾਤਮਾਂ ਦੀ ਝਲਕ ਹੈ। ਨਾਨਕ ਦੇ ਗੀਤ,ਸਿਰਫ਼ ਉਸ ਦੇ ਹਨ, ਜਿਨ੍ਹਾਂ ਪ੍ਰਭੂ ਨੂੰ ਜਾਣਿਆ ਹੈ, ਪਰਭੂ ਨੂੰ ਪਛਾਣਿਯਾ ਹੈ। ਮੰਗਲਾ ਚਰਣ ਕਹਿ ਕੇ ਓਸ਼ੋ ਜੀ ਥੋੜੀ ਦੇਰ ਲਈ ਮੋਨ ਹੋ ਗਏ। ਫ਼ਿਰ ਜਦ ਬੋਲੇ ਤਾਂ ਹੱਥ ਵਿੱਚ ਪਹਿਲਾਂ ਤੋਂ ਹੀ ਪਕੜੇ ਹੋਏ ਗਮਛੇ ਨਾਲ ਚਿਹਰੇ ਨੂੰ ਸਾਫ ਕੀਤਾ, ਤੇ ਫਿਰ ਆਪਣੇ ਖੂਬਸੂਰਤ, ਤੇ ਮਧੁਰ ਕੰਠ ਤੋਂ ਜਪੁਜੀ ਸਾਹਿਬ ਦੀ ਹੇਠਲੀ, ਭਾਵ ੨੦ਵੀਂ ਪਉੜੀ ਉਚਾਰੀ।

ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥

ਓਸ਼ੋ ਜੀ ਨੇ ਵਿਖਿਆਨ ਕਰਨਾ ਸ਼ੁਰੂ ਕੀਤਾ।
"ਜੇਕਰ ਹੱਥ ਪੈਰ ਅਤੇ ਦੇਹ ਤੇ ਦੂਜੇ ਅੰਗਾਂ ਵਿੱਚ ਧੂੜ ਭਰ ਜਾਏ ਤਾਂ ਪਾਣੀ ਨਾਲ ਧੋ ਕੇ ਮੈਲ ਸਾਫ ਹੋ ਜਾਂਦੀ ਹੈ। ਜੇਕਰ ਮੂਤਰ ਨਾਲ ਕਪੜੇ ਅਸ਼ੁਧ ਹੋ ਜਾਣ, ਤਾਂ ਸਾਬੁਣ ਨਾਲ ਧੋ ਕੇ ਉਨ੍ਹਾਂ ਨੂੰ ਸਾਫ ਕਰ ਲਿਆ ਜਾਂਦਾ ਹੈ। ਉਸੇ ਤਰ੍ਹਾਂ ਜੇਕਰ ਬੁੱਧੀ ਪਾਪਾਂ ਨਾਲ ਭਰੀ ਹੋਵੇ, ਤਾਂ ਉਹ ਪ੍ਰੇਮ ਦੇ ਰੰਗ ਨਾਲ ਸ਼ੁਧ ਕੀਤੀ ਜਾ ਸਕਦੀ ਹੈ।
" ਪ੍ਰੇਮ ਕੀ ਹੈ"? ਉਨ੍ਹਾਂ ਪੁਛਿਆ। ਉਸ ਵੇਲੇ ਹਾਲ ਵਿੱਚ **Pin drop silence** ਸੀ। ਓਸ਼ੋ ਨੇ ਪਰਵਚਨ ਜਾਰੀ ਰਖਿਆ। "ਪ੍ਰੇਮ ਤਾਂ ਇਕ ਅੱਗ ਹੈ। ਜਿਵੇਂ ਅੱਗ ਵਿਚੋਂ ਲੰਘ ਕੇ ਸੋਨਾ ਨਿਖਰ ਜਾਂਦਾ ਹੈ, ਇਸੇ ਤਰ੍ਹਾਂ ਪ੍ਰੇਮ ਦੀ ਅੱਗ ਵਿੱਚੋਂ ਲੰਘ ਕੇ, ਤੁਹਾਡੇ ਵਿੱਚ ਜੋ ਵੀ ਵਿਅਰਥ ਹੈ,ਉਹ ਸੜ ਜਾਂਦਾ ਹੈ। ਜਿਹੜਾ ਜ਼ਰੂਰੀ ਹੈ ਉਹ ਬਚ ਜਾਂਦਾ ਹੈ। ਤੁਹਾਡੇ ਅੰਦਰ ਜਿਹੜੇ ਜਿਹੜੇ ਪਾਪ ਹਨ ਉਹ ਗੁਆਚ ਜਾਂਦੇ ਹਨ, ਜਿਹੜੇ ਪੁੰਨ ਹਨ, ਉਹ ਬਚ ਜਾਂਦੇ ਹਨ। ਨਿਖਰਿਆ ਹੋਇਆ ਪੁੰਨ

ਤੁਸੀਂ ਹੋ ਜਾਂਦੇ ਹੋ। ਜਿਸ ਦਿਨ ਤੁਹਾਡਾ ਪ੍ਰੇਮ ਪ੍ਰਮਾਤਮਾ ਦੇ ਨਾਉਂ ਵੱਲ ਜੁੜੇਗਾ, ਉਸ ਦਿਨ ਧੋਤੇ ਜਾਉਗੇ ਤੁਸੀਂ। ਜਿਸ ਪਾਸੇ ਧਿਆਨ ਦਿਉਗੇ, ਉਸ ਪਾਸੇ ਜੀਵਨ ਦੀ ਧਾਰ ਵਗਣ ਲਗੇਗੀ। ਗ਼ਲਤ ਪਾਸੇ ਧਿਆਨ ਹੋਇਆ, ਗ਼ਲਤ ਵਗਣ ਲਗੇਗੀ- ਸਹੀ ਧਿਆਨ ਹੋਇਆ ਸਹੀ ਪਾਸੇ ਵਗਣ ਲਗੇਗੀ। ਪ੍ਰੇਮ ਠੀਕ ਧਿਆਨ ਦਾ ਨਾਂਉ ਹੈ।

ਪਰਵਚਨ ਸੁਣ ਕੇ, ਲੋਕ ਜਲਸੇ ਘੱਰ ਤੋਂ ਬਾਹਰ ਵੱਲ ਨੂੰ ਆ ਰਹੇ ਸਨ। ਅਛੀ ਖਾਸੀ ਭੀੜ ਸੀ। ਇਸ ਭੀੜ ਨੂੰ ਚੀਰਦੇ ਹੋਏ, ਸ੍ਰੀ ਮੋਹਤਾ ਸਾਡੇ ਵੱਲ ਪਹੁੰਚਣ ਦੀ ਕੋਸ਼ਿਸ਼ ਕਰ ਰਹੇ ਸਨ। ਬਜ਼ੁਰਗ ਸਰੀਰ ਸੀ, ਪਰ ਚਿਹਰਾ ਹਸੂੰ ਹਸੂੰ ਕਰ ਰਿਹਾ ਸੀ। ਉਨ੍ਹਾਂ ਮੈਨੂੰ ਆ ਜਫੀ ਪਾਈ। ਮੈਂ ਪੈਰੀਂ ਪੋਣਾ ਕੀਤਾ। ਉਨ੍ਹਾਂ ਮੇਰੀ ਪਿੱਠ ਤੇ ਪਿਆਰ ਦਿਤਾ। ਉਹ ਸੁਰਜੀਤ ਤੇ ਮੈਨੂੰ ਇਕ ਹੋਰ ਹਾਲ ਕਮਰੇ ਵਿੱਚ ਲੈ ਗਏ, ਜਿਥੇ ਕੁਛ ਜਾਪਾਨੀ ਤੇ ਯੂਰਪ ਤੋਂ ਆਏ ਸੈਲਾਨੀ ਤੇ ਹੋਰ ਭਾਰਤੀ ਮੂਲ ਦੇ ਪਤਵੰਤੇ ਸੱਜਣ ਇਕੱਠੇ ਹੋਏ ਸਨ। ਓਸ਼ੋ ਨੂੰ ਸੁਣਨ ਤੋਂ ਬਾਦ, ਉਹ ਪਤਵੰਤੇ ਤੇ ਵਿਦਵਾਨ ਸੱਜਣ, ਨਾਨਕ ਦੀ ਫਿਲਾਸਫੀ ਉਪਰ ਚਰਚਾ ਕਰ ਰਹੇ ਸਨ। ਸਿੱਖੀ ਧਰਮ ਦੀ ਤਾਰੀਫ ਸਭ ਪਾਸੇ ਹੋ ਰਹੀ ਸੀ। ਉਦੋਂ ਮਨ ਬੜਾ ਖੁਸ਼ ਸੀ। ਐਸੇ ਵਕਤ ਪਰ, ਇਕ ਸਿੱਖ ਗਭਰੂ, ਆਪਣੇ ਪਿਤਾ ਨੂੰ ਤਲਾਸ਼ ਦਾ, ਉਸ ਕਮਰੇ ਵਿੱਚ ਆ ਨਿਕਲਿਆ, ਜਿਥੇ ਅਸੀਂ ਸਾਰੇ ਖੜੇ ਸੀ। ਉਸ ਜਵਾਨ ਨੇ ਆਪਣੀ ਦਾੜ੍ਹੀ ਦੀ ਬੇ-ਅਦਬੀ ਕੀਤੀ ਹੋਈ ਸੀ ਭਾਵ ਟਰਿੰਮਿੰਗ ਕੀਤੀ ਸੀ, ਜਿਸ ਨੂੰ ਵੇਖ ਸਾਰੇ ਉਥੇ ਮੌਜੂਦ ਲੋਕਾਂ ਨੇ ਤ੍ਰਿਸਕਾਰਿਤ ਨਿਗਾਹਾਂ ਨਾਲ ਉਸ ਗਭਰੇਟ ਨੂੰ ਤਕਿਆ। ਮੈਂ ਇਹ ਵੇਖ ਦੁਖੀ ਹੋਇਆ। ਸੁਰਜੀਤ ਦਾ ਵੀ ਇਹੋ ਹਾਲ ਸੀ। ਆਪਣੇ ਸੰਗਠਨ ਵਿਚਲੀ ਆਈ ਇਸ ਮੌਲਿਕ ਕਮਜ਼ੋਰੀ ਤੋਂ ਸਾਡੀ ਪੂਰੀ ਸੰਸਥਾ ਪੀੜਤ ਸੀ। ਮਨ ਦੀ ਖੁਸ਼ੀ, ਪਲ ਭਰ ਵਿੱਚ ਲੁਪਤ ਹੋ ਗਈ। ਪੂਨੇ ਤੋਂ ਬੰਬਈ,ਵਾਪਸੀ ਸਫਰ ਵੇਲੇ, ਅਸੀਂ ਚੁਪੀ ਤੇ ਉਦਾਸੀ ਦੇ ਸ਼ਿਕਾਰ ਰਹੇ। ਬੰਬੇ ਪਹੁੰਚ ਕੇ ਸੁਰਜੀਤ ਆਪਣੇ ਘਰ ਨੂੰ, ਤੇ ਮੈਂ ਉਸ ਹੋਟਲ ਨੂੰ ਆ ਗਿਆ, ਜਿਥੇ ਮੈਂ ਠਹਿਰਿਆ ਹੋਇਆ ਸੀ। ਸੌਣ ਲਗਿਆਂ ਦਿਲ ਸਖ਼ਤ ਪ੍ਰੇਸ਼ਾਨ ਸੀ। ਬਾਰ ਬਾਰ ਇਕ ਗੱਲ ਮਨ ਵਿੱਚ ਆਉਂਦੀ ; ਜ਼ਰੂਰ ਸਾਡੇ ਬਜ਼ੁਰਗਾਂ ਦੀ ਕੋਤਾਹੀ ਸਦਕਾ ਹੀ, ਸਾਡੇ ਅੱਜ ਦੇ ਨੌਜਵਾਨ ਕੁਰਾਹੇ ਜਾ ਰਹੇ ਹਨ ।

ਉਸੀ ਰਾਤ ਨੂੰ ੧੧ ਵਜੇ ਦੇ ਕਰੀਬ, ਮੇਰੇ ਕਮਰੇ ਵਿੱਚ ਟੈਲੀਫੂਨ ਦੀ ਘੰਟੀ ਵੱਜੀ। ਸੁਰਜੀਤ ਬੋਲ ਰਿਹਾ ਸੀ। "ਬਾਪੂ ਜੀ ਨੇ ਤੁਹਾਨੂੰ, ਭਲਕੇ, ਪੇਸ਼ਗੀ ਵੇਲੇ, ਇਥੇ ਆਉਣ ਦਾ ਸੱਦਾ ਦਿਤਾ ਹੈ। ਕੋਈ ਹੋਰ ਪ੍ਰੋਗਰਾਮ ਨਾ ਬਨਾਉਣਾ। ਰੋਟੀ ਇਕਠਿਆਂ ਖਾਵਾਂਗੇ, ਤੇ ਨਾਲੇ ਬਾਪੂ ਜੀ ਨਾਲ ਗੱਲਾਂ ਵੀ ਸਾਂਝੀਆਂ ਕਰਾਂਗੇ"। ਮੈਂ ਧੰਨਵਾਦ ਕੀਤਾ। ਆਉਣ ਦੀ ਹਾਮੀਂ ਭਰੀ, ਤੇ ਬਾਪੂ ਜੀ ਲਈ ਪੈਰੀਂ ਪੌਣਾ ਆਖਿਆ। ਫੋਨ ਬੰਦ ਹੋ ਗਿਆ, ਪਰ ਫੋਨ ਰਾਹੀਂ ਸੱਦੇ ਆਉਣ ਦੀ ਮਿਠੀ ਯਾਦ ਦਾ ਸੁਆਦ ਬੜੀ ਦੇਰ ਤੱਕ ਮੇਰੀ ਚੇਤਨਾ ਵਿੱਚ ਰਿਹਾ, ਤੇ ਪਤਾ ਨਹੀਂ, ਫਿਰ ਕਦੋਂ ਮੈਂ ਸੌ ਗਿਆ।

(ਪਾਠਕਾਂ ਦੀ ਜਾਣਕਾਰੀ ਲਈ,ਦਸਿਆ ਜਾਂਦਾ ਹੈ ਕਿ ਵਿਦਵਾਨ ਓਸ਼ੋ (੧੯੩੧-੧੯੯੦) ਨੇ ਕੋਈ ਕਿਤਾਬ ਨਹੀਂ ਲਿਖੀ, ਪਰ ਸੰਨ:੧੯੭੯ ਈ ਵਿਚ, ਉਨ੍ਹਾਂ ਦੇ ਉਪਾਸ਼ਕਾਂ ਨੇ, ਇੱਕ ਕਿਤਾਬ ੧ਓ ਸਤਿ ਨਾਮੁ ਨਾਨਕ-ਬਾਣੀ,ਛਾਪੀ ਹੈ ਜੋ ਸਰਕਾਰੀ ਲਾਇਬ੍ਰੇਰੀਆਂ ਵਿਚੋਂ ਮਿਲ ਸਕਦੀ ਹੈ)

ਅਗਲੀ ਸ਼ਾਮ, ਮੈਂ ਸੁਰਜੀਤ ਦੇ ਘਰ ਸੀ, ਤੇ ਬਾਪੂ ਜੀ ਪਾਸ ਉਨ੍ਹਾਂ ਦੇ ਨੇੜੇ ਹੋਕੇ ਬੈਠਾ ਸੀ। ਸੁਰਜੀਤ ਦੀ ਘਰ ਵਾਲੀ ਅਨੂਪ ਕੌਰ ਤੇ ਉਸ ਦੀਆਂ ਦੋਵੇਂ ਕੁੜੀਆਂ, ਰਸੋਈ ਵਿੱਚ ਮਸ਼ਗੂਲ ਸਨ। ਬਾਪੂ ਨਿਹਾਲ ਸਿੰਘ ਜੀ ਦੀ ਉਮਰ ੭੮ ਸਾਲਾਂ ਦੀ ਹੋ ਚੁੱਕੀ ਸੀ। ਜਿਵੇਂ ਅਸੀਂ ਪਿਛੇ ਦੱਸ ਆਏ ਹਾਂ, ਆਪ ਨੇ ਗੌਰਮਿੰਟ ਕਾਲਿਜ ਲਾਹੌਰ ਤੋਂ ਸੰਨ ੧੯੨੦ ਵਿੱਚ ਐਮ ਏ (ਇੰਗਲਿਸ਼) ਦੀ ਡਿਗਰੀ ਲਈ ਸੀ, ਪਰ ਉਸੇ ਸਾਲ ਹੀ, ਗੁਰਦੁਆਰਾ ਸੁਧਾਰ ਅੰਦੋਲਨ ਵਿੱਚ ਉਹ ਸ਼ਾਮਿਲ ਹੋ ਗਏ ਸਨ।

( ਗੁਰੂਦੁਆਰਾ ਸੁਧਾਰ ਅੰਦੋਲਨ ੧੯੨੦-੧੯੨੫ ਈ ਦੇ ਦੌਰਾਨ, ਇਕ ਐਸਾ ਅੰਦੋਲਨ ਸੀ, ਜਦੋਂ ਉਨ੍ਹਾਂ ਵਕਤਾਂ ਦੀਆਂ ਸਿੱਖ ਸੰਗਤਾਂ ਨੇ ਗੁਰਦੁਆਰਿਆਂ ਦੇ ਸੁਧਾਰ ਲਈ ਅਹਿੰਸਕ ਪ੍ਰੰਤੂ ਜ਼ੋਰਦਾਰ ਸੰਘਰਸ਼ ਕੀਤਾ ਤੇ ਪੰਜਾਬ ਵਿਚਲੇ ਸਾਰੇ, ੨੬੨ ਗੁਰਦੁਆਰੇ, ਮਹੰਤਾਂ ਤੇ ਉਦਾਸੀਆਂ ਦੀਆਂ ਕੁਰੀਤੀਆਂ ਤੋਂ ਆਜ਼ਾਦ ਕਰਾਕੇ, ਖਾਲਸਾ ਪੰਥ ਨੂੰ ਗੁਰਦੁਆਰਿਆਂ ਦੀ ਸੇਵਾ ਬਖਸ਼ੀ। ਸਿੱਖ ਪੰਥ ਦੀ ਇਹ ਇਕ ਐਸੀ ਮਹਾਨ ਤੇ ਅਦੁਭੁਤਿ ਜਿੱਤ ਸੀ ਜਿਸ ਦਾ ਸਦਕਾ ਸਿੱਖ ਕੌਮ ਨੂੰ ਇਕ ਨਵੀਂ ਪਛਾਣ ਮਿਲੀ, ਜੋ ਪੂਰੀ ਕੌਮ ਲਈ ਗੌਰਵ ਦੀ ਗੱਲ ਬਣ ਗਈ ਹੈ, ਤੇ ਭਾਰਤੀ ਇਤਿਹਾਸ ਵਿੱਚ ਇਸ ਅੰਦੋਲਨ ਨੂੰ ਸਦਾ ਹੀ ਬੜੀ ਇੱਜ਼ਤ

ਦੀਆਂ ਨਿਗਾਹਾਂ ਨਾਲ ਵੇਖਿਆ ਜਾਂਦਾ ਹੈ।)

ਸੁਰਜੀਤ ਆਪਣੇ ਪਿਤਾ ਨੂੰ ਬਾਪੂ ਜੀ ਕਹਿ ਕੇ ਬੁਲਾਉਂਦਾ ਸੀ, ਤੇ ਮੈਂ ਵੀ ਉਨ੍ਹਾਂ ਨੂੰ ਬਾਪੂ ਜੀ ਆਖ ਕੇ, ਖੁਸ਼ੀ ਮਹਿਸੂਸ ਕਰਦਾ ਸੀ।ਪੂਨਾ ਵਿੱਚ ਜੋ ਵੇਖਿਆ ਤੇ ਮਹਿਸੂਸ ਕੀਤਾ ਸੀ, ਅਸੀਂ ਦੋਹਾਂ ਉਹ ਸਾਰੇ ਵੱਲਵਲੇ ਬਾਪੂ ਜੀ ਨਾਲ ਸਾਂਝੇ ਕੀਤੇ।ਜਦੋਂ ਅਸੀਂ ਆਪਣੇ ਮਨ ਦੀ ਹਵਾੜ ਬਾਪੂ ਜੀ ਅੱਗੇ ਪੇਸ਼ ਕਰ ਰਹੇ ਸਾਂ, ਤਾਂ ਉਦੋਂ ਬਾਪੂ ਜੀ ਸਾਨੂੰ ਬੜੇ ਗਹੁ ਨਾਲ ਤਕਦੇ,ਬੜੇ ਧਿਆਨ ਨਾਲ ਸੁਣਦੇ ਅਤੇ ਸਾਡੇ ਅਜਿਹੇ ਕੋਈ ਵਿਚਾਰ ਵੀ ਜਾਣਨ ਦੀ ਕੋਸ਼ਿਸ਼ ਕਰਦੇ ਜਿਨ੍ਹਾਂ ਵਿਚਾਰਾਂ ਸਦਕਾ ਭੁਲਿਆਂ ਨੂੰ ਸਹੀ ਮਾਰਗ ਤੇ ਲਿਆਉਣ ਦਾ ਉਪਰਾਲਾ ਕੀਤਾ ਜਾ ਸਕੇ। ਅਨੂਪ ਤੇ ਦੋਵੇਂ ਬੱਚੀਆਂ ਵੀ, ਵੇਹਲਿਆਂ ਹੋ ਕੇ, ਸਾਡੀਆਂ ਦਲੀਲਾਂ ਸੁਣਨ ਆ ਸ਼ਾਮਿਲ ਹੋਈਆਂ।ਮੈਂ ਬਾਪੂ ਜੀ ਅੱਗੇ ਅਪਣਾ ਖਿਆਲ ਪ੍ਰਗਟਾਇਆ, "ਮੇਰੇ ਖਿਆਲ ਅਨੁਸਾਰ, ਜ਼ਰੂਰ ਸਾਡੇ ਬਜ਼ੁਰਗਾਂ ਦੀ ਕੋਈ ਕੋਤਾਹੀ ਹੀ, ਸਾਡੀ ਨਵੀਂ ਪੀੜ੍ਹੀ ਨੂੰ ਕੁਰਾਹੇ ਪਾਣ ਦਾ ਕਾਰਨ ਬਣੀ ਹੈ"। ਮੇਰੇ ਇਸ ਵਿਚਾਰ ਨਾਲ ਸ਼ਾਇਦ ਮਾਹੌਲ ਅਣ-ਸੁਖਾਵਾਂ ਬਣੇ ਗਾ,'ਮੈਂ ਐਸਾ ਸੋਚਿਆ ਸੀ ਪਰ ਉਲਟੇ, ਬਾਪੂ ਜੀ ਨੇ ਮੇਰੇ ਖਿਆਲਾਂ ਨਾਲ ਸਹਿਮਤੀ ਜਤਾਈ ਤੇ ਆਪਣੇ ਸਿਰ ਨੂੰ ਉਪਰ ਥਲੇ ਹਿਲਾਉਂਦੇ ਹੋਏ, ਮੇਰੇ ਵੱਲ ਸਤਿਕਾਰ ਭਰੀ ਤਕਣੀ ਨਾਲ ਵੇਖਿਆ।ਪਰ ਉਦਾਸੀਨਤਾ ਉਨ੍ਹਾਂ ਦੇ ਚਿਹਰੇ ਤੋਂ ਸਾਫ਼ ਨਜ਼ਰ ਆ ਰਹੀ ਸੀ।ਸੁਰਜੀਤ ਕੱਲ ਰਾਤੀਂ ਜਦ ਆਪਣੇ ਬਾਪੂ ਨਾਲ ਸਿੱਖ ਸਮੱਸਿਆਵਾਂ ਬਾਰੇ ਵਿਚਾਰ ਵਟਾਂਦਰਾ ਕਰ ਰਿਹਾ ਸੀ, ਉਨ੍ਹਾਂ, ਉਦੋਂ ਬੜਾ ਢੁਕਵਾਂ ਸ਼ੇਅਰ ਕਿਹਾ ਸੀ।॥ ਮਹਿਰੂਮੈਂ ਹਕੀਕਤ ਹੈਂ, ਯਹਿ ਸਾਹਿਲ ਕੇ ਤਮਾਸ਼ਾਹੀ॥ ਹਮ ਡੂਬ ਕੇ ਸਮਝੇ ਹੈਂ ਦਰਿਯਾਉਂ ਕੀ ਗਹਿਰਾਈ॥

ਤੇ ਹੁਣ,ਬਾਪੂ ਜੀ ਨੂੰ ਗਹਿਰੀ ਸੋਚ ਵਿਚ ਵੇਖ,ਘਰ ਦੀ ਸੁਆਣੀ, ਭਾਵ, ਅਨੂਪ ਕੌਰ ਨੇ ਮਾਹੌਲ ਨੂੰ ਮੋੜਾ ਦਿਤਾ,ਤੇ ਪਹਿਲਾਂ ਰੋਟੀ ਖਾਣ ਲਈ ਸਦਾ ਦਿਤਾ,"ਆਉ ਪਹਿਲਾਂ ਰੋਟੀ ਖਾ ਲਈਏ, ਤੇ ਫ਼ਿਰ ਮੈਂ ਵੀ ਤੁਹਾਡੀਆਂ ਗਲਾਂ ਵਿਚ ਸ਼ਾਮਲ ਹੋਵਾਂਗੀ" ਉਸ ਕਿਹਾ।

ਖਾਣੇ ਤੋਂ ਫ਼ੁਰਸਤ ਹੋਕੇ, ਅਸੀਂ ਸਾਰੇ ਬਾਪੂ ਜੀ ਦੇ ਆਲੇ ਦੁਆਲੇ ਢੁਕ ਢੁਕ ਕੇ ਬੈਠ ਗਏ ਤਾਂ ਜੋ ਇਸ ਪਿਆਰੇ ਬਜ਼ੁਰਗ ਤੋਂ ਆਪਣੀ ਕੌਮ ਦੇ ਇਤਿਹਾਸ ਦੀਆਂ ਉਹ ਵਾਰਤਾਵਾਂ ਸੁਣੀਏ ਜੋ ਇਨ੍ਹਾਂ ਦੀ ਆਪਣੀ ਹੱਡਬੀਤੀ ਨੂੰ ਵੀ ਬਿਆਨ ਕਰਦੀਆਂ ਹਨ।ਬੜੀ ਸੰਜੀਦਗੀ ਸੀ, ਬਾਪੂ ਜੀ ਦੀਆਂ ਗਲਾਂ ਵਿੱਚ, ਜਦ ਉਹ ਬੋਲ ਰਹੇ ਸਨ।ਆਪਣੀ ਯਾਦ ਸ਼ਕਤੀ ਤੋਂ ਕੰਮ ਲੈਂਦਿਆਂ, ਉਨ੍ਹਾਂ ਸਾਨੂੰ ੫੦ ਸਾਲਾਂ ਤੋਂ ਵੱਧ ਪੁਰਾਣੀ ਸਚਾਈ ਨਾਲ ਪ੍ਰੀਚੱਤ ਕਰਾਇਆ।ਪਰ ਇਸ ਤੋਂ ਪਹਿਲਾਂ ਉਨ੍ਹਾਂ ਇਕ ਹੋਰ ਹਕੀਕਤ ਵੱਲ ਸਾਡਾ ਧਿਆਨ ਦਿਵਾਇਆ, ਅਤੇ ਉਪਦੇਸ਼ਕ ਰਵਾਇਤ ਵਿੱਚ ਬੋਲੇ,

"ਸਰੀਰ ਦੀ ਹੋਂਦ ਕਾਇਮ ਰੱਖਣ ਲਈ 'ਰੋਟੀ' ਇੱਕ ਮੁਖ ਲੋੜ ਹੈ,ਪਰ ਮਨੁਖ ਇਕੱਲੀ ਰੋਟੀ ਦੇ ਸਹਾਰੇ ਨਹੀਂ ਜਿਉਂਦਾ,ਰੂਹਾਨੀਂ ਮੰਗਾਂ ਵੀ ਉਸ ਉਪਰ ਭਾਰੂ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਰੂਹਾਨੀ ਮੰਗਾਂ ਦੀ ਲੋੜ, ਸਰੀਰਕ ਮੰਗਾਂ ਨਾਲੋਂ ਵੀ ਬਹੁਤ ਵਧੇਰੇ ਹੋ ਸਕਦੀ ਹੈ"।

" ਮੈਂ ਸੰਨ: ੧੯੨੦ ਈ ਦਾ ਜ਼ਿਕਰ ਕਰ ਰਿਹਾ ਹਾਂ" ਬਾਪੂ ਜੀ ਬੋਲੇ ।"ਸਾਡੇ ਜਥੇ ਵਿੱਚ ੨੧ ਸਿੰਘ ਸਨ। ਸਾਡੇ ਜਥੇਦਾਰ (ਪ੍ਰੋ ਜੀਵਨ ਸਿੰਘ ਜੀ) ਬੜੇ ਸੁਲਝੇ ਹੋਏ ਵਿਦਵਾਨ ਅਤੇ ਦੂਰ-ਦ੍ਰਿਸ਼ਟਤਾ ਦੇ ਮਾਲਿਕ ਸਨ।( ਆਪ ਏਡਵਰਡ ਕਾਲਿਜ ਲੁਧਿਯਾਨਾਂ ਵਿੱਚ ਫ਼ਲਸਫ਼ਾ ਪੜ੍ਹਾਉਂਦੇ ਰਹੇ ਸਨ । ਸੇਵਾ ਮੁਕਤ ਹੋ ਕੇ,ਆਪ ਦਸਮ ਗ੍ਰੰਥ ਉਪਰ ਖੋਜ ਕਰ ਰਹੇ ਸਨ) ਉਨ੍ਹਾਂ ਦੀ ਅਗਵਾਈ ਹੇਠ, ਹਸਨ ਅਬਦਾਲ ਵਿਖੇ, ਗੁਰਦੁਆਰਾ ਸ੍ਰੀ ਪੰਜਾ ਸਾਹਿਬ ਉਪਰ ਸਾਡੇ ਜੱਥੇ ਨੇ ਨਵੰਬਰ ੧੯੨੦ ਈ ਦੇ ਸ਼ੁਰੂ ਵਿੱਚ ਕਬਜ਼ਾ ਕਰ ਲਿਆ।ਉਥੋਂ ਦਾ ਮਹੰਤ, ਤੇ ਉਸ ਦੇ ਪੰਜ ਸਾਥੀ ਸਾਨੂੰ ਵੇਖ ਕੇ ਭੱਜ ਨਿਕਲੇ, ਪਰ ਬਾਕੀ ਦੇ ਹੋਰ ਪੰਜ ਸੇਵਾਦਾਰਾਂ ਨੇ, ਜਿਹੜੇ ਮਹੰਤ ਨਾਲ ਨਹੀਂ ਸਨ ਭਜੇ,ਉਨ੍ਹਾਂ ਸਾਨੂੰ ਜੀ-ਆਇਆ ਆਖਿਆ।ਉਹ ਸੇਵਾਦਾਰ ਸਨ ਵੀ ਬੜੇ ਅਛੇ।ਅਜੇ ਮਹੰਤ ਨੂੰ ਭਜੇ ਥੋੜੀ ਦੇਰ ਹੀ ਹੋਈ ਸੀ, ਕਿ ਹਸਨ-ਅਬਦਾਲ ਦੀਆਂ ਸਥਾਨਿਕ ਸੰਗਤਾਂ ਗੁਰਦੁਆਰੇ ਆ ਪਹੁੰਚੀਆਂ।ਉਨ੍ਹਾਂ ਸ:ਜੀਵਨ ਸਿੰਘ ਨੂੰ ਦਸਿਆ ਕਿ ਇਥੇ ਦਾ ਮਹੰਤ ਬੜਾ ਲਾਲਚੀ ਤੇ ਚਰਿਤ੍ਰਹੀਣ ਬੰਦਾ ਸੀ।ਸਥਾਨਿਕ ਸੰਗਤਾਂ ਉਸ ਨੂੰ ਨਫ਼ਰਤ ਕਰਦੀਆਂ ਸਨ।ਉਨ੍ਹਾਂ ਇਨ੍ਹਾਂ ਪੁਰਾਣੇ ਪੰਜ ਸੇਵਾਦਾਰਾਂ ਦੀ ਸ਼ਲਾਘਾ ਕੀਤੀ ਕਿ ਇਹ ਸਾਰੇ ਮਹੰਤਾਂ ਦੀ ਵਿਰੋਧਤਾ ਕਰਦੇ ਸੀ। ਫ਼ਿਰ ਸੰਗਤਾਂ ਦੀ ਮੰਗ ਤੇ ਅਖੰਡ ਪਾਠ ਸਾਹਿਬ ਰਖੇ ਗਏ, ਤੇ ਭੋਗ ਵਾਲੇ ਦਿਨ ਬੜੀ ਵਡੀ ਇਕਤਰਤਾ ਹੋਈ ਤੇ ਸੰਗਤਾਂ ਨੇ ਸ਼ੁਕਰਾਨੇ ਵਜੋਂ ਅਰਦਾਸ ਕੀਤੀ ਤੇ ਅਤੁਟ ਗੁਰੂ ਕਾ ਲੰਗਰ ਵਰਤਾਇਆ ਗਿਆ।

ਪਰ ਜਿਸ ਦਿਨ ਪਾਠ ਆਰੰਭ ਹੋਏ ਸੀ,ਉਸ ਸਮੇਂ ਪੁਰਾਣੇ ਸੇਵਾਦਾਰਾਂ ਚੋਂ (ਭਾਵ ਮਹੰਤ ਵਾਲੇ ਸੇਵਾਦਾਰਾਂ ਚੋਂ ) ਇਕ ਸੇਵਾਦਾਰ ਨੇ ਸ਼ਰਧਾ ਵਜੋਂ, ਇਕ ਥਾਲੀ ਲਈ, ਉਸ

ਥਾਲੀ ਵਿੱਚ ਕੋਰਾ ਘੜਾ, ਤੇ ਘੜੇ ਹੇਠ ਬਹੁਤ ਸਾਰੇ ਦਾਣੇ ਰਖੇ। ਫ਼ਿਰ ਲਾਲ ਕਪੜੇ ਵਿੱਚ ਇਕ ਨਾਰਿਅਲ ਲਪੇਟ ਕੇ ਘੜੇ ਦੇ ਮੂੰਹ ਉਪਰ ਰਖ ਦਿਤਾ। ਇਸ ਤੋਂ ਉਪ੍ਰੰਤ, ਗੁਰਦੁਆਰੇ ਦੇ ਇਕ ਕੋਨੇ ਵਿੱਚ, ਉਸ ਸੇਵਕ ਨੇ ਦੇਸੀ ਘੀ ਦੀ ਜੋਤ ਜਲਾ ਕੇ ਰੱਖ ਦਿਤੀ। ਇਹ ਸਭ ਵੇਖ, ਮੈਂ ਆਪਣੀ ਥਾਂ ਤੋਂ ਉਠ ਕੇ ਉਸ ਸੇਵਾਦਾਰ ਨੂੰ ਇਨ੍ਹਾਂ ਵਾਹਯਾਤ ਰਸਮਾਂ ਤੋਂ ਮਨ੍ਹਾਂ ਕਰਨਾ ਚਾਹੁੰਦਾ ਸੀ, ਪਰ ਮੈਨੂੰ ਜਥੇਦਾਰ ਜੀਵਨ ਸਿੰਘ ਨੇ ਅੱਖ ਦੇ ਇਸ਼ਾਰੇ ਨਾਲ ਕੁਛ ਵੀ ਕਰਨ ਤੋਂ ਮਨ੍ਹਾਂ ਕਰ ਦਿਤਾ। ਅਸੀਂ ਦੋਹੇਂ ਅਜੇ ਇਸ ਗ਼ੈਰ ਸੰਭਾਵਿਤ ਵਿਹਾਰ ਤੋਂ ਨਹੀਂ ਸੀ ਸੰਭਲੇ ਕਿ ਇੰਨੇ ਵਿੱਚ ਹੀ ਸਾਡੇ ਆਪਣੇ ਜਥੇ ਵਿਚੋਂ ਹੀ ਇਕ ਵਾਲੰਟੀਅਰ ਨੇ ਉਠ ਕੇ ਪਹਿਲੇ ਵਾਲੇ, ਭਾਵ ਪੁਰਾਣੇ ਸੇਵਾਦਾਰ ਨੂੰ ਸਮਝਾਉਣ ਦਾ ਯਤਨ ਕੀਤਾ, ਕਿ ਲਾਲ ਕਪੜਾ ਕਿਉਂਕਿ ਮੈਲਾ ਤੇ ਫ਼ਿਕਾ ਹੋ ਗਿਆ ਹੈ ਤਾਂ ਇਸ ਦੇ ਬਦਲੇ ਸਾਨੂੰ ਕੋਈ ਹੋਰ ਨਵਾਂ ਲਾਲ ਕਪੜਾ ਲਿਆਉਣਾ ਚਾਹੀਦਾ ਹੈ। ਕਪੜਾ ਆ ਗਿਆ, ਤੇ ਸਾਡੇ ਵਾਲੇ ਸੇਵਾਦਾਰ ਨੇ ਆਪ ਹੀ ਥਾਲੀ ਨੂੰ ਨਵੇਂ ਕੱਪੜੇ ਨਾਲ ਸਜਾ ਕੇ, ਪਾਲਕੀ ਸਾਹਿਬ ਦੇ ਨੇੜੇ ਰਖਿਆ। "ਹੁਣ ਬਣ ਗਈ ਗਲ", ਉਸ ਕਿਹਾ। ਨਵੇਂ ਕਪੜੇ ਵਿੱਚ ਨਾਰਿਅਲ ਲਪੇਟ ਕੇ, ਉਹ ਦੋਵੇਂ ਹੀ ਬੜੇ ਖੁਸ਼ ਹੋਏ ਸਨ। ਇਹ ਸਭ ਵੇਖ, ਹੌਲੀ ਜਿਹੀ, ਸ: ਜੀਵਨ ਸਿੰਘ ਜੀ ਆਪਣੀ ਜਗ੍ਹਾ ਤੋਂ ਉਠੇ ਤੇ ਸੇਵਾਦਾਰਾਂ ਪਾਸ ਗਏ ਤੇ ਪੁਛਿਆ, "ਇਹ ਸਭ ਕੀ ਤੇ ਕਿਉਂ ਹੈ"? ਆਪਣੇ ਜੱਥੇ ਵਾਲੇ ਸੇਵਾਦਾਰ ਨੇ ਜਵਾਬ ਦਿਤਾ "ਜੀ ਇਹ ਨਾਰਿਅਲ ਤੇ ਲਾਲ ਕਪੜਾ ਹੈ, ਪੂਜਾ ਪਾਠ ਵੇਲੇ ਇਨ੍ਹਾਂ ਚੀਜ਼ਾਂ ਵੱਲ, ਖਾਸ ਧਿਆਨ ਦਿਤਾ ਜਾਂਦਾ ਹੈ। ਲਾਲ ਕਪੜਾ, ਤੁਹਾਨੂੰ ਪਤਾ ਹੀ ਹੈ, ਦੇਵੀ ਦੀ ਪੂਜਾ ਦਾ ਪਰਤੀਕ ਹੈ, ਜਦ ਕੇ ਨਾਰਿਅਲ, ਉਨ੍ਹਾਂ ਦੇਵਤਿਆਂ ਦੀ ਖੁਸ਼ੀ ਹਾਸਿਲ ਕਰਨ ਲਈ ਹੁੰਦਾ ਹੈ, ਜਿਨ੍ਹਾਂ ਬਾਰੇ ਅਜੇ ਮਨੁਖਾਂ ਨੂੰ ਕੋਈ ਜਾਨਕਾਰੀ ਨਹੀਂ ਮਿਲੀ-(To un known gods.)। ਦੱਸਣ ਵਾਲਾ ਭਾਵੇਂ ਖੁਸ਼ ਸੀ, ਪਰ ਇਹ ਦਲੀਲ ਸੁਣ, ਸ: ਜੀਵਨ ਸਿੰਘ ਜੀ ਜ਼ਾਹਿਰਨ ਭਾਂਵੇਂ ਚੁਪ ਰਹੇ, ਪਰ ਉਨ੍ਹਾਂ ਦਾ ਚਿਹਰਾ ਸਾਫ਼ ਦੱਸ ਰਿਹਾ ਸੀ ਕਿ ਉਹ ਸਖਤ ਮਾਨਸਿਕ ਪੀੜ੍ਹਾ ਚੋਂ ਲੰਘ ਰਹੇ ਸਨ। ਉਹ ਫ਼ਲਸਫ਼ਾ ਪੜ੍ਹਾਉਂਦੇ ਰਹੇ ਸਨ। ਕਾਫ਼ੀ ਦੇਰ ਚੁਪ ਰਹਿ ਕੇ ਆਪ ਮੁਹਾਰੇ ਹੀ ਇਸ ਤਰ੍ਹਾਂ ਬੋਲੇ,

ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈਂ ।

ਗੁਰਦੁਆਰਾ ਪੰਜਾ ਸਾਹਿਬ ਵਿੱਚ ਆਖੰਡ ਪਾਠ ਸਾਹਿਬ ਦੇ ਭੋਗ ਪੈਣ ਤੋਂ ਬਾਅਦ, ਸਾਡੇ ਜਥੇ ਨੇ ਗੁਰਦੁਆਰਾ ਸਚਾ ਸੌਦਾ ਉਪਰ ਕਬਜ਼ਾ ਕੀਤਾ। ਉਥੇ ਵੀ ਨਾਰਿਅਲ ਤੇ ਲਾਲ ਕਪੜਾ ਵਾਲੀ ਪ੍ਰੰਪਰਾ ਤੇ ਰੀਤੀ ਰਵਾਜ ਵੇਖ, ਮੈਂ ਲਾਲ ਪੀਲਾ ਹੋਣ ਲਗਾ, ਪਰ ਦੂਰ-ਅੰਦੇਸ਼ ਤੇ ਵਿਦਵਾਨ ਜਥੇਦਾਰ ਜੀਵਨ ਸਿੰਘ ਸਾਹਿਬ ਮੈਨੂੰ ਚੁਪ ਰਹਿਣ ਦੀ ਤਾਕੀਦ ਕਰਦੇ ਰਹੇ। ਮੈਨੂੰ ਸ਼ਕ ਸੀ ਕਿ ਸ਼ਾਇਦ ਜਥੇਦਾਰ ਸਾਹਿਬ ਇਨਾਂ ਅੱਨੁਮਤੀਆਂ ਤੋਂ ਡਰ ਮਹਿਸੂਸ ਕਰਦੇ ਸਨ।

ਰਾਤ ਸੌਣ ਲਗਿਆਂ, ਮੈਂ ਜੱਥੇਦਾਰ ਸਾਹਿਬ ਤੋਂ, "ਸਨਾਤਨੀ ਰੀਤਾਂ ਹੁੰਦੀਆਂ ਰਹੀਆਂ, ਤੇ ਤੁਸੀਂ ਚੁਪ ਰਹੇ" ਇਸ ਬਾਰੇ ਪੁਛਣ ਦਾ ਹੀਆ ਕਰ ਹੀ ਲਿਆ। ਮੈਂ ਪੁਛਿਆ ਸੀ "ਤੁਸੀਂ ਸਥਾਨਿਕ ਲੋਗਾਂ ਤੋਂ ਡਰ ਕਿਉਂ ਮਹਿਸੂਸ ਕਰਦੇ ਹੋ, ਜਦੋਂ ਸਾਡਾ ਪੂਰਾ ਜਥਾ ਤੁਹਾਡੇ ਨਾਲ ਹੈ। ਅਨੁ-ਮਤੀਆ ਦੀਆਂ ਰੀਤਾਂ, ਸਾਡੇ ਆਜ਼ਾਦ ਕੀਤੇ ਗੁਰਦੁਆਰਿਆਂ ਵਿੱਚ ਹੋ ਰਹੀਆਂ ਸਨ। ਮੈਂ ਰੋਕਣਾ ਚਾਹਿਆ, ਪਰ ਤੁਸੀਂ ਮੈਨੂੰ ਵਰਜਦੇ ਰਹੇ। ਆਖਿਰ ਐਸਾ ਕਿਉਂ ਕਰ ਰਹੇ ਹੋ ਤੁਸੀਂ ?" ਹਲਕੀ ਜਿਹੀ ਮੁਸਕਰਾਹਟ ਸੀ ਉਨ੍ਹਾਂ ਦੇ ਮੁੱਖ ਤੇ, ਪਰ ਕਰੁਣਾ ਰਸ ਨਾਲ ਪਰੇਸ਼ਾਨ ਦਿਸ ਰਹੇ ਸਨ ਉਹ। "ਤੁਸੀਂ ਠੀਕ ਹੀ ਪੁਛਿਆ ਹੈ"। ਉਨ੍ਹਾਂ ਜਵਾਬ ਦਿਤਾ। "ਅਗਿਆਨਤਾ ਵਿਚ ਫ਼ਾਥੇ ਮਨੁਖਾਂ ਦਾ ਜੀਵਨ ਅੰਧਕਾਰ ਨਾਲ ਭਰਿਆ ਹੁੰਦਾ ਹੈ। ਗੁਰਬਾਣੀ ਕਹਿਦੀ ਹੈ,

"ਦੀਵਾ ਬਲੇ ਅੰਧੇਰਾ ਜਾਇ॥ "ਅੰਗ (੭੯੧)।

"ਸਾਨੂੰ ਅੰਧਕਾਰ ਮਿਟਾਉਣ ਵਿੱਚ ਸਹਾਇਕ ਹੋਣਾ ਚਾਹੀਦਾ ਹੈ। ਮੈਂ ਹੁਣ ਤੁਹਾਨੂੰ ਆਪਣੇ ਜਥੇ ਵਾਲੇ ਵਾਲੰਟੀਅਰ ਬਾਰੇ ਦੱਸਣਾ ਚਾਹੁੰਗਾ। ਸਾਡੇ ਜੱਥੇ ਵਾਲੇ ਵਾਲੰਟੀਅਰ ਦਾ ਨਾਉਂ 'ਗੁਰਬਖਸ਼ ਸਿੰਘ' ਹੈ। ਉਹ ਮੇਰੇ ਸ਼ਾਗਿਰਦ ਰਹਿ ਚੁਕੇ ਹਨ। ਆਪ ਸ: ਰਣਜੀਤ ਸਿੰਘ ਧਰਮ-ਕੋਟਿਏ ਦੇ ਲੜਕੇ ਹਨ। ਇਹ ਫ਼ੈਮਲੀ ਪੂਰਨ ਗੁਰ-ਸਿੱਖ ਫ਼ੈਮਲੀ ਹੈ। ਅੱਛੇ ਆਚਾਰ ਵਿਹਾਰ ਕਰਕੇ ਇਨ੍ਹਾਂ ਦਾ, ਆਪਣੇ ਪਿੰਡ ਵਿੱਚ ਬੜਾ ਸਨਮਾਨ ਹੈ। ਪਰ ਹੁਣ ਮੈਂ ਮਹਿਸੂਸ ਕਰਦਾ ਹਾਂ ਕਿ ਕਾਲਜ ਵਿੱਚ ਪੜ੍ਹ ਲਿਖ ਕੇ ਵੀ, ਗੁਰਬਖਸ਼ ਸਿੰਘ ਨੂੰ 'un Known god' ਲਈ ਨਵਾਂ ਲਾਲ ਕਪੜਾ ਚਾਹੀਦਾ ਸੀ, ਜਿਵੇਂ ਤੁਸੀਂ ਆਪ ਵੇਖਿਆ ਹੈ। ਇਹ ਸ਼ਾਇਦ ਇਸ ਲਈ ਹੈ ਕਿ ਉਹ ਦੇਵੀ ਦੇਵਤਿਆਂ ਦੇ ਪਤਕੋਪ ਤੋਂ ਡਰਦਾ ਹੈ। ਦੇਵੀ ਪਤਕੋਪ ਦਾ ਡਰ ਉਸ ਦੇ ਦਿਲ ਦੇ ਕਿਸੇ ਨਾ ਕਿਸੇ ਕੋਨੇ ਵਿੱਚ ਜ਼ਰੂਰ ਛਪਿਆ ਬੈਠਾ ਹੈ। ਇਹੀ ਹਾਲ ਬਹੁਤ ਸਾਰ, ਹੋਰ ਪੜ੍ਹੇ ਲਿਖੇ ਨੋਜਵਾਨਾਂ ਦਾ ਵੀ ਹੋ ਸਕਦਾ ਹੈ। ਤਾਂ

ਫ਼ਿਰ ਲੋੜ ਹੈ, ਸਾਨੂੰ ਕੁਛ ਅਜੇਹਾ ਨਵਾਂ ਕਰਨ ਦੀ, ਜਿਸ ਦੀ ਰੋਸ਼ਨੀ ਵਿੱਚ ਵਿਹਮ ਭਰਮ, ਖੰਭ ਲਾ ਕੇ ਉਡ ਜਾਣ। ਗ਼ੁੱਸਾ ਕਰਨਾ ਕੋਈ ਹੱਲ ਨਹੀਂ ਹੈ, ਨਾ ਹੀ ਮੰਦੇ ਸ਼ਬਦ ਬੋਲਣ ਦਾ ਕੋਈ ਲਾਭ ਹੋਵੇਗਾ। ਇਕ ਗੱਲ ਚੇਤੇ ਰਖਣ ਵਾਲੀ ਹੈ ਕਿ ਕਿਨਿਆ ਹੀ ਸਦਿਆ ਤੋਂ, ਸਾਡੇ ਪੂਰਵ (ਆਦਿ ਮਨੁਖ) ਦੇਵ ਸ਼ਕਤੀਆਂ ਦੀਆਂ ਅਪਾਰ ਸ਼ਕਤੀਆਂ ਬਾਰੇ, ਕਈ ਸ਼ੰਕਾਵਾਂ ਵਿੱਚੋਂ ਗੁਜ਼ਰਦੇ ਚਲੇ ਆ ਰਹੇ ਹਨ। ਇਨ੍ਹਾਂ ਅਖੌਤੀ ਸ਼ਕਤੀਆਂ ਦਾ ਡਰ ਹੌਲੀ ਹੌਲੀ ਜਾਵੇਗਾ"। ਉਹ ਬੋਲਦੇ ਗਏ, "ਹਾਲ ਦੀ ਘੜੀ ਸਾਡੇ ੨੬੦ ਤੋਂ ਉਪਰ ਗੁਰਦੁਆਰੇ ਮਹੰਤਾਂ ਅਧੀਨ ਹਨ। ਇਨ੍ਹਾਂ ਗੁਰਦੁਆਰੀਆਂ ਨੂੰ ਆਜ਼ਾਦ ਕਰਾ ਕੇ, ਸਾਨੂੰ ਹਰ ਗੁਰਦੁਆਰੇ ਲਈ ਘਟ ਤੋਂ ਘਟ "ਇਕ ਸਖਸ਼ੀਅਤ ਗਿਆਨੀ / ਗ੍ਰੰਥੀ ਦੀ ਲੋੜ ਪੈਣੀ ਹੈ"। ਮੈਂ ਹੁਣ ਤਕ ਦੀ ਲਿਖਤੀ ਸੰਘਰਸ਼ ਰਿਪੋਰਟ, ਤੁਹਾਡੀ ਮਾਰਫ਼ਤ, ਅਕਾਲੀ ਦਲ ਦੇ ਦਫ਼ਤਰ ਭੇਜਣਾ ਚਾਹੁੰਦਾ ਹਾਂ। ਤੁਸੀਂ ਇਹ ਰਿਪੋਰਟ ਸ: ਮਹਿਤਾਬ ਸਿੰਘ ਨੂੰ ਦੇ ਦੇਣੀ ਹੈ"। ਫ਼ਿਰ ਉਨ੍ਹਾਂ ਕੁਛ ਕਾਗ਼ਜ਼ਾਤ ਆਪਣੇ ਟਰੰਕ ਤੋਂ ਬਾਹਰ ਨਿਕਾਲੇ, ਤੇ ਉਨ੍ਹਾਂ ਨੂੰ ਲਿਫ਼ਾਫ਼ੇ ਵਿੱਚ ਬੰਦ ਕਰਕੇ ਮੈਨੂੰ ਦਿਤੇ। ਪਿਆਰ ਭਰੀ ਮੁਸਕਰਾਹਿਟ ਸੀ ਉਨ੍ਹਾਂ ਦੇ ਚਹਿਰੇ ਤੇ ਉਦੋਂ।

ਪਰ ਅਗਲੀ ਸਵੇਰ, ਉਹ ਇਹ ਕਹਿ ਕੇ ਚਲੇ ਗਏ ਕਿ ਉਹ ਲੁਧਿਆਣੇ ਕਿਸੇ ਕੰਮ ਜਾ ਰਹੇ ਸਨ, ਤੇ ਇਕ ਚਿਠੀ ਇਸ ਸਬੰਧ ਵਿੱਚ ਹੋਰ ਵੀ ਲਿਖ ਦਿਤੀ। "ਇਹ ਦੋਵੇਂ ਖ਼ਤ ਜਦ ਕਦੀ ਵੀ ਹੋ ਸਕਿਆ, ਸਰਦਾਰ ਮਹਿਤਾਬ ਸਿੰਘ ਨੂੰ ਪਹੁੰਚਾ ਦੇਣਾ"। ਉਹ ਚਲੇ ਗਏ, ਪਰ ਮੈਨੂੰ ਸ਼ੱਕ ਸੀ ਕਿ ਉਹ ਸ਼ਾਇਦ ਮੋਰਚਿਆਂ ਤੋਂ ਘਬਰਾ ਕੇ ਭੱਜ ਨਿਕਲੇ ਸਨ। ਦੁਪਿਹਰ ਵੇਲੇ ਅੰਮ੍ਰਿਤਸਰ ਸਾਹਿਬ ਤੋਂ ਇਕ ਤੇਜ਼ ਹਰਕਾਰਾ ਆਇਆ ਕਿ ਅਸੀਂ ਆਪਣੇ ਜਥੇ ਨੂੰ ਲੈ ਕੇ ਤਰਨ ਤਾਰਨ ਸਾਹਿਬ ਪਹੁੰਚ ਜਾਏ, ਜਿਥੇ ਕੁਝ ਸਿੰਘਾਂ ਨੂੰ ਸ਼ਹੀਦ ਕਰ ਦਿਤਾ ਗਿਆ ਸੀ। ਮੈਂ ਜੱਥੇ ਨੂੰ ਲੈ ਕੇ ਤਰਨ ਤਾਰਨ ਸਾਹਿਬ ਦਾ ਦਾ ਰੁਖ ਕੀਤਾ, ਤੇ ਉਨ੍ਹਾਂ ਦੀ ਦਿਤੀ ਰਿਪੋਰਟ ਨੂੰ ਸੰਭਾਲ ਕੇ ਰੱਖ ਲਿਆ ਤੇ ਇਹ ਫ਼ੈਸਲਾ ਕੀਤਾ ਕਿ ਤਰਨਤਾਰਨ ਤੋਂ ਵੇਲ੍ਹਾ ਹੋ ਕੇ ਇਸ ਪੱਤਰ ਨੂੰ ਸ: ਮਹਿਤਾਬ ਸਿੰਘ ਤੱਕ ਪਹੁੰਚਾ ਦਿਆਂ ਗਾ। ਮੈਂ ਸਰਦਾਰ ਮਹਿਤਾਬ ਸਿੰਘ ਸਾਹਿਬ ਨੂੰ ਕਦੀਂ ਪਹਿਲਾਂ ਮਿਲਿਆ ਨਹੀਂ ਸੀ।"

ਮੈਂ, ਤੇ ਹੋਰ ਅਸੀਂ ਸਾਰੇ, ਬੜੇ ਧਿਆਨ ਨਾਲ ਬਾਪੂ ਜੀ ਨੂੰ ਸੁਣ ਰਹੇ ਸੀ। ਸਿੱਖ ਹਿਸਟਰੀ ਨੂੰ ਅਸਾਂ ਕਿਤਾਬਾਂ ਵਿੱਚ ਜ਼ਰੂਰ ਪੜ੍ਹਿਆ ਸੀ, ਪਰ ਬਾਪੂ ਜੀ ਤਾਂ ਅੱਖੀ ਵੇਖੀ ਅਤੇ ਆਪਣੀ ਹੱਡ ਬੀਤੀ ਦਸ ਰਹੇ ਸਨ, ਜੋ ਕਿਤਾਬੀ ਜਾਣਕਾਰੀ ਤੋਂ ਬਹੁਤ ਭਿੰਨ ਸੀ। ਇਨੇ ਵਿੱਚ ਅਨੂਪ ਕੌਰ, ਸਾਵੀ ਚਾਅ ਬਣਾ ਕੇ ਲੈ ਆਈ। ਬਾਪੂ ਜੀ ਰਾਤ ਵੇਲੇ, ਚਾਅ, ਨਹੀਂ ਸੀ ਪੀਂਦੇ, ਪਰ ਸਾਨੂੰ ਪੀਣ ਲਈ ਉਨ੍ਹਾਂ ਆਗਿਆ ਦੇ ਦਿਤੀ। ਚਾਅ ਦੇ ਘੁਟ ਪੀਦਿਆਂ ਮੈਂ ਮਹਿਸੂਸ ਕੀਤਾ ਕਿ ਬਾਪੂ ਜੀ ਦਾ ਚਿਹਰਾ, ਉਦਾਸ ਅਤੇ ਪਰੇਸ਼ਾਨ ਜਿਹਾ ਦਿਸ ਰਿਹਾ ਸੀ। ਪੁਰਾਣੇ ਹਾਲਾਤ ਨੂੰ ਜਿਉਂ ਜਿਉਂ, ਬਾਪੂ ਜੀ ਯਾਦ ਕਰਦੇ, ਕਰੁਣਾ ਰਸ ਉਨ੍ਹਾਂ ਦੇ ਚਿਹਰੇ ਤੇ ਪ੍ਰਤੱਖ ਦਿਸਦਾ। ਆਪਣੀ ਆਪ ਬੀਤੀ ਨੂੰ ਉਨ੍ਹਾਂ ਹੋਰ ਅਗੇ ਸੁਨਾਉਣਾ ਸ਼ੁਰੂ ਕੀਤਾ। "ਤਰਨ-ਤਾਰਨ ਸਾਹਿਬ ਤੋਂ ਬਾਅਦ, ਹਾਲਾਤ ਕੁਝ ਅਜਿਹੇ ਬਣੇ ਕੇ ਮੈਨੂੰ ਸਿਆਲਕੋਟ ਵੱਲ ਨੂੰ ਲੈ ਗਏ, ਤੇ ਇਸ ਤਰ੍ਹਾਂ ਮੇਰੀ ਦੌੜ ਭੱਜ ਪਿਸ਼ਾਵਰ ਤੱਕ ਰਹੀ। ਇਸ ਦੌੜ ਧੂਪ ਵਿੱਚ ਇਕ ਅਨੋਖਾ ਆਨੰਦ ਸੀ। ਸਾਰੇ ਵਾਲੰਟੀਅਰਜ਼ ਜਾਨਾਂ ਵਾਰਨ ਵਿੱਚ ਖੁਸ਼ੀ ਮਹਿਸੂਸ ਕਰਦੇ ਸਨ। ਪਰ ਇਨ੍ਹਾਂ ਸਾਰਿਆਂ ਮੋਰਚਿਆਂ ਵਿੱਚ ਮੇਰੀ ਮੁਲਾਕਾਤ ਸਰਦਾਰ ਮਹਿਤਾਬ ਸਿੰਘ ਹੋਰਾਂ ਨਾਲ ਨਾ ਹੋ ਸਕੀ, ਜਿਨ੍ਹਾਂ ਦੀ ਮੈਨੂੰ ਸਖਤ ਭਾਲ ਸੀ। ਮੇਰੇ ਪਾਸ, ਪਿਛਲੇ ਚਾਰ ਸਾਲਾਂ ਤੋਂ ਉਨ੍ਹਾਂ ਨੂੰ ਦੇਣ ਲਈ, ਜਥੇਦਾਰ ਜੀਵਨ ਸਿੰਘ ਦੀ ਇਕ ਚਿਠੀ, ਤੇ ਹੋਰ ਕਾਗ਼ਜ਼ਾਤ ਸੰਭਾਲੇ ਪਏ ਰਹੇ।

ਫ਼ਿਰ ਸੰਨ:੧੯੨੫ ਈ ਵਿੱਚ, ਸਾਡਾ ਮੋਰਚਾ, ਗੁਰ ਕੇ ਬਾਗ਼ ਦਾ, ਸ਼ੁਰੂ ਹੋ ਗਿਆ। ਬੜਾ ਜੋਸ਼ ਸੀ ਅਕਾਲਿਆਂ ਵਿੱਚ। ਸਰਕਾਰ ਅੰਗਰੇਜ਼ੀ ਪ੍ਰੇਸ਼ਾਨ ਹੋ ਗਈ ਸੀ। ਅਕਾਲੀ 'ਗੁਰੂ ਕੇ ਬਾਗ਼' ਉਪਰ ਕਬਜ਼ਾ ਕਰਨਾ ਚਾਹੁੰਦੇ ਸਨ। ਪੁਲੀਸ ਦੀ ਲਾਠੀ ਚਾਰਜ ਵਿੱਚ ਮੇਰੇ ਚੂਲ੍ਹੇ ਦੀ ਹੱਡੀ ਜ਼ਖਮੀਂ ਹੋ ਗਈ। ਮੇਰੀ ਗ੍ਰਿਫ਼ਤਾਰੀ ਤੋਂ ਬਾਦ ਮੇਰਾ ਇਲਾਜ ਠੀਕ ਤਰ੍ਹਾਂ ਨਹੀਂ ਸੀ ਹੋ ਰਿਹਾ। ਮੈਂ ਚੱਲ ਫ਼ਿਰ ਨਹੀਂ ਸੀ ਸਕਦਾ। ਅਜਿਹਾ ਸਮਾਂ ਛੈ ਮਹੀਨਿਆਂ ਤੋਂ ਵੱਧ ਰਿਹਾ ਸੀ।। ਉਨ੍ਹਾਂ ਦਿਨਾਂ ਵਿੱਚ ਚਿਕਤਸਾ ਵਿਗਿਆਨ ਬਹੁਤੀ ਤਰੱਕੀ ਨਹੀਂ ਸੀ ਕਰ ਸਕਿਆ। ਜੋ ਵੀ ਦਵਾਈਆਂ ਉਸ ਸਮੇਂ ਉਪਲਬਧ ਸਨ , ਉਨ੍ਹਾਂ ਦਾ ਇਸਤਮਾਲ ਕੀਤਾ, ਜਿਸ ਦਾ ਸਦਕਾ ਮੈਂ ਖਬੀ ਲੱਤ ਉਪਰ ਜ਼ੋਰ ਦੇ ਕੇ, ਗੁਜ਼ਾਰੇ ਜੋ ਗਾ ਚਲਨ ਜੋ ਗਾ ਹੋ ਗਿਆ ਹਾਂ। ਸ:ਮਹਿਤਾਬ ਸਿੰਘ ਤੇ ਮਾਸਟਰ ਤਾਰਾ ਸਿੰਘ ਜੀ ਨੂੰ, ਭੜਕਾਊ ਸਪੀਚਾਂ ਦੇਣ ਕਾਰਨ ਪੁਲਿਸ ਨੇ ਨਜ਼ਰ ਬੰਦ ਕਰ ਕੇ, ਉਥੇ ਹੀ ਭੇਜਿਆ, ਜਿਥੇ ਮੈਂ ਨਜ਼ਰਬੰਦ ਸੀ ।

ਮੈਂ ਪਹਿਲੀ ਵਾਰੀ,ਉਦੋਂ ਸ: ਮਹਿਤਾਬ ਸਿੰਘ ਜੀ ਦੇ ਦਰਸ਼ਨ ਕੀਤੇ। ਉਹ ਪੇਸ਼ੇ ਤੋਂ ਵਕੀਲ, ਅਛੇ ਬੁਲਾਰੇ ਤੇ ਪੰਥ ਦਰਦੀ ਸਨ। ਮੈਂ ਉਨ੍ਹਾਂ ਨੂੰ ਮਿਲਿਆ ਅਤੇ ਪ੍ਰੋ ਜੀਵਨ ਸਿੰਘ ਬਾਰੇ ਪੁਛਿਆ। ਉਹ ਕੁਛ ਲਮਹੇਂ ਮੇਰੇ ਵੱਲ ਤਕਦੇ ਰਹੇ, ਸ਼ਾਇਦ ਅੰਦਾਜ਼ਾ ਲਗਾ ਰਹੇ ਸਨ, ਕਿ ਮੈਂ ਕੌਣ ਸਾਂ। ਫ਼ਿਰ ਪੁਛਿਆ, "ਤੁਹਾਡੇ ਪਾਸ ਮੇਰੇ ਲਈ ਕੋਈ ਸੁਨੇਹਾ ਹੈ"? ਮੈਂ ਆਪਣੇ ਝੋਲੇ ਵਿਚੋਂ ਉਹ ਭਾਰੇ ਜਿਹੇ ਬੋਝ ਵਾਲੀ ਚਿਠੀ, ਉਨ੍ਹਾਂ ਨੂੰ ਕੱਢ ਕੇ ਫੜਾ ਦਿਤੀ,ਜਿਹੜੀ ਮੈਂ ਚਾਰ ਸਾਲਾਂ ਤੋਂ ਵਧ ਸਮੇਂ ਤਕ ਸੰਭਾਲ ਕੇ ਰਖੀ ਹੋਈ ਸੀ। ਚਿੱਠੀ ਲੈ ਕੇ ਸਰਦਾਰ ਮਹਿਤਾਬ ਸਿੰਘ ਨੇ ਮੈਨੂੰ ਦਸਿਆ "ਪ੍ਰੋਫ਼ੈਸਰ ਸਾਹਿਬ ਹੁਣ ਨਹੀਂ ਰਹੇ। ਉਹ ਫ਼ਰਵਰੀ ੧੯੨੧ ਈ ਵਿਚ ਨਨਕਾਣਾ ਸਾਹਿਬ ਵਿੱਚ ਸ਼ਹੀਦੀ ਪਾ ਗਏ ਸਨ। ਉਸ ਤੋਂ ਪਹਿਲਾਂ ਜਦ ਉਹ ਸਿਆਲਕੋਟ ਤੋਂ ਵਾਪਿਸ ਆਏ ਸੀ ਤਾਂ ਮੈਨੂੰ ਮਿਲੇ ਸੀ ਤੇ ਮੈਨੂੰ ਦਸਿਆ ਸੀ ਕਿ ਤੁਸੀਂ ਮੇਰੇ ਲਈ ਕੁਛ ਦਸਤਾਵੇਜ਼ ਲੈ ਕੇ ਆਉਗੇ।" ਉਨ੍ਹਾਂ ਅਗੇ ਦਸਿਆ ਕਿ ਇਹ ਇਕ ਐਸੀ ਚਿਠੀ ਸੀ ਜਿਸ ਵਿੱਚ ਸਿੱਖ ਪੰਥ ਨੂੰ ਤਰੱਕੀ ਵੱਲ ਲੈ ਜਾਣ ਦੀਆਂ ਕੁਛ ਰੂਪ ਰੇਖਾਂਵਾਂ ਦਾ ਜ਼ਿਕਰ ਹੈ। ਇਸ ਨੂੰ ਮੈਂ ਪੜ੍ਹ ਲਵਾਂ ਫ਼ਿਰ ਤੁਹਾਡੇ ਨਾਲ ਗੱਲਾਂ ਕਰਾਂਗੇ। ਇਹ ਸੁਣ ਕੇ ਮੈਂ ਲੰਗ ਮਾਰਦਾ ਵਾਪਿਸ ਆਪਣੇ ਸਥਾਨ ਤੇ ਆ ਗਿਆ। ਜਥੇਦਾਰ ਜੀਵਨ ਸਿੰਘ ਦੀ ਸ਼ਹਾਦਤ ਦੀ ਖਬਰ ਸੁਣ, ਮੈਂ ਆਪਣੀ ਤਕਲੀਫ਼ ਨੂੰ ਭੁਲ ਗਿਆ ਸੀ। ਉਨ੍ਹਾਂ ਦੀ ਨੀਯਤ ਤੇ ਜੋ ਮੈਂ ਸੰਦੇਹ ਕੀਤਾ ਸੀ, ਉਸ ਲਈ ਅਪਣੇ ਆਪ ਨੂੰ ਕੋਸਦਾ ਰਿਹਾ। ਇਕ ਕਿਨਾਰੇ ਜਾ ਕੇ ਢਾਹਾਂ ਮਾਰ ਮਾਰ ਰੌਂਦਾ ਰਿਹਾ।

ਅਗਲੇ ਦਿਨ ਸ:ਮਹਿਤਾਬ ਸਿੰਘ ਜੀ ਮੈਨੂੰ ਉਹੀ ਚਿੱਠੀ ਦੇਣ ਆਏ। "ਲਉ, ਇਸ ਦਾ ਮੁਤਾਲਿਆ ਕਰ ਲਉ" ਉਨ੍ਹਾਂ ਕਿਹਾ ਸੀ। ਮੈਂ ਚਿਠੀ ਲੈਣ ਲੱਗਿਆ, ਉਨ੍ਹਾਂ ਦੀਆਂ ਹੰਝੂ ਭਿਜੀਆਂ ਅੱਖਾਂ ਨੂੰ ਪੜ੍ਹਿਆ ਸੀ। ਉਹ ਮੈਥੋਂ ਆਪਣਾ ਦੁਖ ਛਿਪਾ ਨਹੀਂ ਸੀ ਸਕੇ। ਜੀਵਨ ਸਿੰਘ ਜੀ ਦੀ ਬੇਵਕਤ ਜੁਦਾਈ ; ਉਨ੍ਹਾਂ ਨੂੰ ਚੁਭ ਰਹੀ ਸੀ। ਮੈਂ ਚਿਠੀ ਲੈ ਕੇ, ਉਹ ਖਤ ਖੋਲ ਕੇ ਪੜ੍ਹਿਆ, ਤੇ ਫ਼ਿਰ ਉਸ ਨੁਕਸਾਨ ਦਾ ਅੰਦਾਜ਼ਾ ਕਰਦਾ ਰਿਹਾ, ਜਿਹੜਾ ਹੋ ਚੁਕਿਆ ਸੀ। ਚਿਠੀ ਸਾਂਭ ਕੇ ਰੱਖ ਦਿਤੀ। ਇਹ ਕਰਮ (ਚਿਠੀ ਸਾਂਭਣ ਦਾ) ਸੁਭਾਵਿਕ ਹੀ ਹੋਇਆ ਹੈ, ਸ਼ਾਇਦ ਇਸ ਲਈ ਵੀ, ਕਿਉਂਕਿ ਇਸ ਖ਼ਤ ਨਾਲ ਮੇਰੇ ਜਜ਼ਬਾਤ ਜੁੜੇ ਹੋਏ ਹਨ। ਹੁਣ ਤੁਹਾਡੇ ਸਾਹਮਣੇ, ਇਸ ਨੂੰ ਫ਼ਿਰ ਪੜ੍ਹ ਲਿੰਦੇ ਹਾਂ"। ਉਨ੍ਹਾਂ ਸੁਰਜੀਤ ਵਲ ਤਕਿਆ। ਸੁਰਜੀਤ ਸਿੰਘ, ਪੜ ਸਾਲ ਪੁਰਾਣੀ ਲਿਖੀ ਚਿਠੀ, ਬਾਪੂ ਜੀ ਦੀ ਨਿਜੀ ਫ਼ਾਇਲ ਤੋਂ ਕਢ ਲਿਆਇਆ। ਚਿਠੀ ਨੂੰ, ਬਾਪੂ ਜੀ ਦੇ ਕਹਿਣ ਤੇ ਪੜ੍ਹਨਾ ਸ਼ੁਰੂ ਕੀਤਾ ਗਿਆ-

ਵੀਰ ਮਹਿਤਾਬ ਸਿੰਘ ਜਿਉ, ਮਕਾਮ:- ਗੁਰੂਦਵਾਰਾ ਸਚਾ ਸੌਦਾ ਸਾਹਿਬ ਗੁਰੂ ਫ਼ਤਹਿ ਪਰਵਾਨ ਕਰਨੀ ਜੀ। ਮੋਰਚਾ:- ੨੫ ਦਸੰਬਰ ੧੯੨੦

ਦੋਵੇਂ ਗੁਰਦਵਾਰਿਆਂ ਵਿਚੋਂ ਮਹੰਤਾਂ ਨੂੰ ਭਜਾ ਕੇ ਸਥਾਨਿਕ ਸੰਗਤਾਂ ਬਹੁਤ ਖ਼ੁਸ਼ ਹਨ ਜੀ। ਚਰਿਤ੍ਰਹੀਣ ਮਹੰਤਾਂ ਦਾ ਟਾਕਰਾ, ਜੇ ਬਾਇਬਲ ਵਿਚਲੇ ਪਾਤਰ, ਸ਼ੈਤਾਨ, ਨਾਲ ਕੀਤਾ ਜਾਵੇ (Old testament) ਤਾਂ ਕੋਈ ਮੁਬਾਲਿਗ਼ਾ ਨਹੀਂ ਹੋਵੇਗਾ। ਹੁਣ ਰਿਹਾ ਇਥੇ ਦੇ ਲੋਗਾਂ ਦਾ ਸਵਾਲ। ਇਹ ਅਨਪੜ੍ਹ ਹਨ, ਪਰ ਪੰਥ ਦੇ ਸੱਚੇ ਦਿਲੋਂ ਸੇਵਕ ਹਨ। ਹੁਣ ਮਹੰਤਾਂ ਦੀ ਥਾਂ ਗੁਰਦੁਆਰੇ ਸਾਹਿਬ ਦਾ ਮੁਖ ਸੇਵਕ ਅਰ ਖਜ਼ਾਨਚੀ ਕਿਸ ਨੂੰ ਬਣਾਇਆ ਜਾਵੇ? ਹਾਲ ਦੀ ਘੜੀ, ਆਪਣੇ ਹੀ ਜਥੇ ਵਿਚਲੇ "ਨਿਰਮਲ ਸਿੰਘ" ਨੂੰ, ਇਹ ਕੰਮ ਸੌਂਪ ਰਿਹਾ ਹਾਂ,ਪਰ ਕੀ ਸਥਾਨਿਕ ਲੋਕ ਬਾਹਰੋਂ ਆਏ ਮਨੁਖ ਨੂੰ,ਮੁਖ ਸੇਵਕ ਦੇ ਤੋਰ ਤੇ ਪਰਵਾਨ ਕਰਨਗੇ? ਇਹ ਸਮਾਂ ਦਸੇਗਾ।

ਨਿਰਮਲ ਸਿੰਘ,ਧਾਕੜ ਕਿਸਮ ਦਾ ਆਦਮੀ ਹੈ ਸੱਚਾ ਤੇ ਸੁਚਾ, ਪਰ ਅਨਪੜ੍ਹ ਹੈ। ਗੁਰੂ ਵਾਕ, ਪੁਰਾਣਾ ਸੇਵਾਦਾਰ ਲੈ ਲਿਆ ਕਰੇਗਾ।

ਮੈਂ ਲੁਧਿਆਣੇ ਜਾ ਰਿਹਾ ਹਾਂ। ਮੋਰਚੇ ਤੇ ਆਉਣ ਤੋਂ ਪਹਿਲਾਂ, ਲੇਖਾਂ ਦਾ ਇਕ ਖਰੜ੍ਹਾ, ਲੁਧਿਆਣੇ ਛਪਣ ਲਈ ਦੇ ਆਇਆ ਸਾਂ। ਪਰ ਜਿੱਤੇ ਹੋਏ ਮੋਰਚਿਆਂ ਦਾ ਹਾਲ ਉਸ ਖਰੜੇ ਵਿਚ ਦੇਣਾ ਜ਼ਰੂਰੀ ਲਗਣ ਲਗ ਪਿਆ ਹੈ। ਨਵੀਂ ਕਿਤਾਬ ਅੰਦਰ, ਪੰਜਾ ਸਾਹਿਬ ਵਿਚ ਸਾਡੀ ਹੋਈ ਜਿਤ ਦਾ ਹਾਲ ਕਿਤਾਬ ਵਿੱਚ ਪੜ੍ਹ ਕੇ, ਸੰਗਤਾਂ ਨੂੰ ਖ਼ੁਸ਼ੀ ਹੋਵੇਗੀ।

ਇਕ ਗੱਲ ਹੋਰ,ਪੰਜਾ ਸਾਹਿਬ ਦੇ ਮੋਰਚੇ ਪਰ ਆਉਣ ਤੋਂ ਪਹਿਲਾਂ ਹੀ, ਮੈਂ "ਤਰਨ ਤਾਰਨ ਸਾਹਿਬ" ਗਿਆਨੀਆਂ, ਗ੍ਰੰਥੀਆਂ ਦੀ ਤਲਾਸ਼ ਵਿੱਚ ਗਿਆ ਸੀ। ਇਥੇ, ਭਾਵ ਤਰਨ ਤਾਰਨ ਸਾਹਿਬ ਵਿਚ, ਸੰਨ: ੧੯੦੮ ਈ ਵਿੱਚ, ਖਾਲਸਾ ਪ੍ਰਚਾਰਿਕ ਵਿਦਿਆਲਾ ਸਥਾਪਿਤ ਕੀਤਾ ਗਿਆ ਸੀ, ਜਿਸ ਵਿੱਚ ਸਿੱਖੀ ਮਾਰਗ ਦੇ ਪਰਚਾਰਕ, ਭਾਵ ਰਾਗੀ, ਗਿਆਨੀ ਤੇ ਗ੍ਰੰਥੀ, ਗੁਰੂ ਘਰ ਦੀ ਸੇਵਾ ਲਈ, ਤਿਆਰ ਕੀਤੇ ਜਾਣੇ ਸਨ। ਪਰ ਇਥੇ ਆ ਕੇ ਮੈਨੂੰ ਬੜੀ ਨਿਰਾਸ਼ਾ ਹੋਈ ਜਦ ਪਤਾ ਲਗਿਆ ਕਿ ਕੋਈ ਵੀ ਵਿਦਿਆਰਥੀ, ਕਥਾ ਕਰਨ ਜਾਂ

ਪਰਚਾਰਕ ਕੰਮ ਨੂੰ ਸਿਖਣ ਲਈ ਇਸ ਵਿਦਿਆਲੇ ਵਿਚ ਭਰਤੀ ਹੀ ਨਹੀਂ ਹੋਇਆ । ਅਲਬਤਾ ਇਥੇ ਮਹਾਨ ਰਾਗੀ ਭਾਗ ਸਿੰਘ ਜੀ, ਮੈਨੂੰ ਮਿਲੇ ਜੋ ਨੌਜਵਾਨ ਬੱਚਿਆਂ ਨੂੰ ਰਾਗ ਵਿਦਿਆ ਸਿਖਾ ਰਹੇ ਸਨ।ਉਨ੍ਹਾਂ ਇਕ ਗੱਲ ਠੀਕ ਕਹੀ ਕਿ 'ਮਿਸਲਾਂ ਦੇ ਵਕਤ ਤੋਂ ਲੈ ਕੇ ਰਣਜੀਤ ਸਿੰਘ ਦੇ ਰਾਜ ਦੇ ਅੰਤ ਤਕ ਕੋਈ ਵੀ ਸਕੂਲ ਇਨ੍ਹਾਂ ਰਜਵਾੜਿਆਂ ਨੇ ਪੰਜਾਬ ਵਿੱਚ ਨਹੀਂ ਸੀ ਖੋਲ੍ਹਿਆ, ਜਿਸ ਕਾਰਨ ਅਗਿਆਨਤਾ ਦਾ ਹਰ ਪਾਸੇ ਫੈਲਾਉ ਜਿਹਾ ਰਿਹਾ ਹੈ, ਤੇ ਤਰਨ ਤਾਰਨ ਦੇ ਸਕੂਲ ਲਈ ਵਿਦਿਆਰਥੀ ਘਟ ਵਧ ਹੀ ਮਿਲੇ ਸਨ।ਆਉਣ ਵਾਲੇ ਕੱਲ ਨੂੰ, ਬਿਨਾਂ ਸਿਖਸ਼ਤ ਗਿਆਨੀਆਂ ਤੇ ਗ੍ਰੰਥੀਆਂ ਦੇ ਕਿਵੇਂ ਗੁਜ਼ਰਾਨ ਹੋਵੇਗੀ, ਇਸ ਬਾਰੇ ਕੁਛ ਕਹਿਣਾ ਹਾਲ ਦੀ ਘੜੀ ਮੁਸ਼ਕਿਲ ਦਿਸਦਾ ਹੈ। ਪਰ ਫ਼ਿਰ ਵੀ ਹਰ ਸਿੰਘ ਨੂੰ ਇਹ ਇਤਿਹਾਸਿਕ ਸਚਾਈ, ਸਾਹਿਤ ਰਾਹੀਂ ਦਸਣੀ ਜ਼ਰੂਰੀ ਹੋਵੇਗੀ, ਕਿ ਕਿਡੇ ਹਨੇਰਿਆਂ ਵਿਚੋਂ ਲੰਘ ਕੇ, ਅਸੀਂ ਅਜ ਇਥੇ ਅਪੜੇ ਹਾਂ। ਉਸ ਸਮੇਂ ਨੂੰ ਬਾਰ ਬਾਰ ਯਾਦ ਕਰਨਾ ਪਵੇਗਾ ਕਿ, ਕਿਵੇਂ, ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ (੭-੧੦-੧੭੦੮) ਸਿਖਾਂ ਦੀ ਰਾਜਸੀ ਅਗਵਾਈ ਦਾ ਕੰਮ ਬੰਦਾ ਸਿੰਘ ਬਹਾਦਰ ਨੇ ਸੰਭਾਲ ਲਿਆ ਸੀ। ਫ਼ਿਰ ਅੱਠ ਜੂਨ ੧੭੧੬ ਈ ਨੂੰ,ਜਦ ਇਹ ਬਹਾਦਰ ਸੂਰਮਾਂ ਸ਼ਹਾਦਤ ਪਾ ਗਿਆ ਤਾਂ,ਕਿਵੇਂ ਉਸ ਦੀ ਮੌਤ ਤੋਂ ਬਾਅਦ,ਰੋੜਾਂ, ਰਕੜਾਂ,ਪਰਬਤਾਂ,ਖਡਾਂ,ਲਖੀ ਦੇ ਜੰਗਲ ਅਤੇ ਕਾਹਨੂਵਾਨ ਦੇ ਛੰਬ ਵਿੱਚ ਵੱਸਣ ਵਾਲੇ ਸਿੰਘ ਆਪਣੇ ਮਨਾਂ ਨੂੰ, ਮੱਤ ਦੀ ਕਿਸੇ ਉਚੀ ਆਤਮਕ ਰਿਸਕਤਾ ਵਿੱਚ ਲੈ ਗਏ ਸਨ।ਉਨ੍ਹਾਂ ਦੇ ਦਿਲਾਂ ਨੇ ਧਰਤੀ ਦੇ ਕਣ-ਕਣ ਵਿੱਚ ਕਿਵੇਂ ਗੁਰੂ ਗੋਬਿੰਦ ਸਿੰਘ ਦੀ ਯਾਦ ਦੇ ਦਰਿਆ ਵਗਾ ਦਿਤੇ ਸਨ। ਗੁਰੂ ਨੇੜਤਾ ਦਾ ਇਹ ਜਜ਼ਬਾ, ਬਾਬਾ ਦੀਪ ਸਿੰਘ ਦੀ ਸ਼ਹਾਦਤ ਤੱਕ ਆਪਣੇ ਪੂਰੇ ਜੋਬਨ ਤੇ ਸੀ।(ਬਾਬਾ ਦੀਪ ਸਿੰਘ ਜੀ ਨੂੰ ਦਸਮ ਪਿਤਾ ਦੇ ਪਵਿਤਰ ਹਥਾਂ ਤੋਂ,ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਸੀ।ਆਪ ੧੭੬੦ ਈਸਵੀ ਵਿੱਚ ਸ਼ਹੀਦ ਹੋ ਗਏ ਸਨ)।ਮੌਤ ਦੇ ਚਾਰ ਚੁਫ਼ੇਰੇ ਝੁਲਦੇ ਝਖੜਾਂ ਦਰਮਿਆਨ, ਉਦੋਂ ਗੁਰੂ ਯਾਦ ਦੇ ਸਦੀਵੀਂ ਜਜ਼ਬੇ ਉਤੇ ਖਾਲਸੇ ਨੇ ਆਪਣੇ ਇਖਲਾਕ ਦੀ ਨੀਂਹ ਰਖੀ ਸੀ।ਸਬਰ, ਸ਼ੁਕਰ ਅਤੇ ਮੁਹਬੰਤ ਦੇ ਬਲਦੇ ਜਜ਼ਬੇ ਨੇ ਮੂਲ ਸਿਮਰਣ ਕੀਤਾ।ਇਸ ਦੌਰ ਨੇ ਸਿੰਘਾਂ ਨੂੰ ਅੰਤਰੀਵ ਰੂਹਾਨੀ ਜਲਾਲ ਬਖਸ਼ਿਆ।ਇਸ ਦੌਰ ਦੇ ਸਿੰਘਾਂ ਨੇ ਅੱਧੀ ਸੱਦੀ ਤੋਂ ਉਪਰ ਸਮਾਂ, ਨਵਾਬੀਆਂ ਤੇ ਮੁਲਕਗੀਰੀਆਂ ਦੀ ਹਵਸ ਨੂੰ ਰੂਹਾਨੀ ਕੀਮਤਾਂ ਤੋਂ ਉਪਰ ਨਹੀਂ ਸੀ ਜਾਣ ਦਿਤਾ।ਸਿੰਘਾਂ ਦੇ ਇਸ ਇਖਲਾਕੀ ਉਚਤਮਤਾ ਨੂੰ ਉਸ ਵਕਤ ਦੇ ਇਤਿਹਾਸਕਾਰਾਂ ਨੇ ਮਹਿਸੂਸ ਕੀਤਾ ਸੀ।ਕਾਜ਼ੀ ਨੂਰ-ਉ-ਦੀਨ, ਡੇਵਿੱਡ ਕਨਿੰਘਮ, ਸਰ ਮੋਲਕਮ ਅਤੇ ਐਲਫ਼ਿਨਸਟਨ ਵਰਗੇ ਇਤਿਹਾਸ-ਕਾਰ, ਸਿੱਖ ਇਖਲਾਕ ਦੀ ਤਾਰੀਫ਼ ਕਰਨ ਵਿੱਚ ਪੇਸ਼ ਪੇਸ਼ ਰਹੇ ਹਨ।ਮੈਂ ਇਨ੍ਹਾਂ ਇਤਿਹਾਸਕਾਰਾਂ ਦੀ ਸ਼ਲਾਘਾ ਕੀਤੇ ਬਿਨਾ ਨਹੀ ਰਹਿ ਸਕਦਾ। ਪਰ ਅੱਜ ਸਾਡੇ ਇਖਲਾਕ ਵਿੱਚ ਜੋ ਉਣਤਾਈਆਂ ਆ ਗਈਆਂ ਹਨ,ਅਸੀਂ ਉਸ ਤੋਂ ਵਾਕਿਫ਼ ਹੀ ਹਾਂ।ਬਹੁਤ ਵੱਡਾ ਨੁਕਸਾਨ ਹੋ ਚੁਕਿਆ ਹੈ ਸਾਡੀ ਕੌਮ ਦਾ। ਇਸ ਖ਼ਸਾਰੇ ਨੂੰ (ਭਾਵ ਸਾਰੇ ਘਾਟੇ ਨੂੰ) ਪੂਰਾ ਕਰਨਾ ਹੀ ਪਵੇਗਾ।ਸਨ: ੧੯੧੯ ਈ ਵਿੱਚ ਪ੍ਰੋ ਐਡਵਰਡ ਨੀਲ ਨੇ (Proffesor Edward NeiL) ਪੰਜਾਬ ਯੂਨਿਵਰਸਿਟੀ ਲਾਹੌਰ ਦੇ ਸੀਨੇਟ ਹਾਲ ਵਿੱਚ ਪਰੋਫ਼ੈਸਰਾਂ ਦੀ ਇਕ ਮੀਟਿੰਗ ਨੂੰ ਸੰਬੋਧਨ ਕਰਦਿਆਂ ਕਿਹਾ ਸੀ,"ਸਿਰਫ਼ ਅਛੇ ਉਸਤਾਦ ਹੀ ਕੌਮਾਂ ਬਣਾ ਸਕਦੇ ਹਨ।ਯੂਨੀਵਰਸਿਟੀਆਂ ਤਾਂ ਕੇਵਲ ਕੋਰਸ ਦੀਆਂ ਪੁਸਤਕਾਂ Suggest ਕਰਦੀਆਂ ਹਨ"। ਉਸ ਸਭਾ ਦੇ ਸਰੋਤਿਆਂ ਵਿਚ ਮੈਂ ਵੀ ਮੌਜੂਦ ਸੀ,ਤੇ ਪ੍ਰੋ ਨੀਲ ਨੂੰ ਬੜੇ ਧਿਆਨ ਨਾਲ ਸੁਣਿਆ ਸੀ।ਉਹ genius ਸਨ। ਮੇਰੇ ਖਿਆਲ ਵਿੱਚ ਸਾਡੇ ਪਾਸ ਸਾਡੇ ਕੋਰਸ ਲਈ ਸਾਡੀ ਗੁਰਬਾਣੀ ਹੈ।ਸਾਨੂੰ ਹੁਣ ਲੋੜ ਹੈ,ਤਾਂ ਕੇਵਲ ਅੱਛੇ ਪ੍ਰੋਫ਼ੈਸਰਾਂ ਦੀ।ਤੁਸੀਂ ਸਿੱਖ ਫ਼ਿਲਾਸਫ਼ੀ ਪੜ੍ਹਾਉਣ ਲਈ ਅਛੇ ਪ੍ਰੋਫ਼ੈਸਰ ਤਲਾਸ਼ ਕਰੋ।ਇਹੀ ਤਰੀਕਾ ਹੈ, ਕੌਮ ਦਾ ਮਾਰਗ ਦਰਸ਼ਨ ਕਰਨ ਦਾ।

" ॥ਗੁਰੂ ਰਾਖਾ॥ "ਦਾਸ (ਜੀਵਨ ਸਿੰਘ)

"ਇਹ ਹੈ ਉਨ੍ਹਾਂ ਦੀ ਚਿੱਠੀ, ਜਿਸ ਵਿੱਚ ਇਕ ਅਜੇਹਾ ਸੁਨੇਹਾ ਹੈ, ਜਿਸ ਸੁਨੇਹੇ ( Message ) ਨੂੰ ਅੱਜ ਦੁਨਿਆਂ ਦੀਆਂ ਸਾਰੀਆਂ ਉਨਤ ਕੌਮਾਂ ਨੇ ਪਰਵਾਨ ਕੀਤਾ ਹੈ"। ਬਾਪੂ ਜੀ ਨੇ ਦਸਿਆ।ਅਸੀਂ ਬਾਪੂ ਜੀ ਤੋਂ ਹੋਰ ਸਵਾਲ ਪੁਛਣੇ ਚਾਹੇ,ਪਰ ਤਬੀਅਤ ਠੀਕ ਨਾ ਹੋਣ ਕਾਰਨ, ਉਹ ਸਾਨੂੰ ਇਸ਼ਾਰਤਨ ਮਨ੍ਹਾ ਕਰ ਗਏ।ਫ਼ਿਰ ਬਾਪੂ ਜੀ ਨੇ ਮੇਰੇ ਵਲ ਵੇਖਿਆ। "ਰਾਤ ਕਾਫ਼ੀ ਹੋ ਗਈ ਹੈ "। ਉਹ ਬੋਲੇ।ਮੈਂ ਉਨ੍ਹਾਂ ਦਾ ਇਸ਼ਾਰਾ ਸਮਝ ਗਿਆ।ਆਪਣੀ ਕੁਰਸੀ ਤੋਂ ਫ਼ੋਰਨ ਉਠ ਕੇ, ਇਸ ਸੁਹਣੇ ਬਜ਼ੁਰਗ ਨੂੰ ਪੈਰੀਂ ਪੋਣਾ ਕੀਤਾ ਤੇ ਆਪਣੇ ਹੋਟਲ ਵਾਪਸ ਆ ਗਿਆ।ਅਗਲੀ ਸਵੇਰੇ ੫.੩੦

ਬਾਕੀ ਸਫਾ 38 'ਤੇ

# ਜਲ ਹੈ ਤਾਂ ਕੱਲ੍ਹ ਹੈ

- ਇੰ: ਜਸਵੰਤ ਸਿੰਘ,
ਲੁਧਿਆਣਾ

ਜਲ ਹੈ ਤਾਂ ਕੱਲ੍ਹ ਹੈ, ਇਕ ਐਸਾ ਵਿਸ਼ਾ ਹੈ ਜੋ ਆਉਣ ਵਾਲੇ ਸਮਿਆਂ ਵਿੱਚ ਮਨੁੱਖੀ ਜੀਵਨ ਨੂੰ ਪੰਜਾਂ ਪਾਣੀਆਂ ਵਾਲੇ ਪੰਜਾਬ ਵਿੱਚ ਪੇਸ਼ ਆਉਣ ਵਾਲੀ ਪਾਣੀ ਦੀ ਗੰਭੀਰ ਸਮੱਸਿਆ ਨੂੰ ਉਜਾਗਰ ਕਰਦਾ ਹੈ। ਜੀਵ ਦੇ ਸਾਹ ਲੈਣ ਲਈ ਸਾਫ ਹਵਾ, ਪੀਣ ਲਈ ਨਿਰਮਲ ਪਾਣੀ ਅਤੇ ਖਾਣ ਵਾਲੇ ਪਦਾਰਥ ਪੈਦਾ ਕਰਨ ਲਈ ਸਿਹਤਮੰਦ ਧਰਤੀ ਦੀ ਲੋੜ ਹੈ। ਮੰਦੇਭਾਗਾਂ ਦੀ ਗੱਲ ਹੈ ਕਿ ਅੱਜ ਇਹ ਸਾਰੇ ਵਸੀਲੇ ਪ੍ਰਦੂਸ਼ਣ ਦੀ ਫੰਸੀ ਤੇ ਲਟਕ ਰਹੇ ਹਨ, ਜਿਸ ਦੇ ਫਲਸਰੂਪ ਆਉਣ ਵਾਲੇ ਸਮਿਆਂ ਵਿੱਚ ਮਨੁੱਖੀ ਜੀਵਨ ਲਈ ਗੰਭੀਰ ਸਮੱਸਿਆਵਾਂ ਪੈਦਾ ਹੋ ਸਕਦੀਆਂ ਹਨ। ਮਨੁੱਖ ਦੇ ਜੀਵਤ ਰਹਿਣ ਲਈ ਇਨ੍ਹਾਂ ਤਿੰਨਾਂ ਵਸੀਲਿਆਂ ਦੀ ਮਹੱਤਤਾ ਨੂੰ ਦਰਸਾਉਂਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਇਲਾਹੀ ਬਾਣੀ 'ਜਪੁ ਜੀ ਸਾਹਿਬ' ਦੇ ਆਖਰੀ ਸਲੋਕ ਵਿੱਚ ਫੁਰਮਾਉਂਦੇ ਹਨ:

**'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥'**

ਪਰ ਅਗਿਆਨਤਾ ਅਤੇ ਲਾਪਰਵਾਹੀ ਦੇ ਕਾਰਨ ਮਨੁੱਖ ਕੁਦਰਤੀ ਸੋਮਿਆਂ ਨੂੰ ਬਰਬਾਦ ਕਰ ਰਿਹਾ ਹੈ, ਜਿਸ ਦੇ ਫਲਸਰੂਪ ਧਰਤੀ ਹੇਠਲੇ ਪਾਣੀ ਦਾ ਪੱਧਰ ਦਿਨ੍ਹ-ਬ-ਦਿਨ ਥੱਲੇ ਡਿਗਦਾ ਜਾ ਰਿਹਾ ਹੈ ਅਤੇ ਧਰਤੀ ਉਪਰ ਵਗਦੇ ਨਦੀ-ਨਾਲਿਆਂ ਦੇ ਪਾਣੀ ਵਿੱਚ ਉਦਯੋਗ ਇਕਾਈਆਂ ਅਤੇ ਸੀਵਰੇਜ ਦਾ ਅਣਸੋਧਿਆ ਪਾਣੀ ਮਿਲ ਕੇ ਜਦ ਖੇਤਾਂ ਵਿੱਚ ਪਹੁੰਚਦਾ ਹੈ ਤਾਂ ਉਹ ਫਸਲਾਂ ਵਿੱਚ ਐਸੇ ਤੱਤ ਭਰ ਦਿੰਦਾ ਹੈ ਜੋ ਮਨੁੱਖੀ ਜੀਵਨ ਲਈ ਗੰਭੀਰ ਖਤਰਾ ਬਣਦੇ ਹਨ। ਇਸ ਲੇਖ ਵਿੱਚ ਧਰਤੀ ਥੱਲੇ ਤੇਜ਼ੀ ਨਾਲ ਡਿਗਦੇ ਪਾਣੀ ਦੇ ਪੱਧਰ ਅਤੇ ਧਰਤੀ ਉਪਰ ਨਦੀ-ਨਾਲਿਆਂ ਵਿੱਚ ਵਗਦੇ ਪਾਣੀ ਦੇ ਪ੍ਰਦੂਸ਼ਤ ਹੋਣ ਨਾਲ ਪੈਦਾ ਹੋਣ ਵਾਲੀਆਂ ਸਮੱਸਿਆਵਾਂ ਦੇ ਵੱਖ-ਵੱਖ ਪਹਿਲੂਆਂ ਬਾਰੇ ਚਰਚਾ ਕੀਤੀ ਗਈ ਹੈ, ਜਿਸ ਤੇ ਗੰਭੀਰਤਾ ਨਾਲ ਵਿਚਾਰ ਕਰਨ ਦੀ ਲੋੜ ਹੈ।

ਪੰਜਾਬ ਵਿੱਚ 70 ਫੀਸਦੀ ਸੰਚਾਈ ਜ਼ਰੂਰਤਾਂ ਟਿਊਬਵੈੱਲ ਪੂਰੀਆਂ ਕਰਦੇ ਹਨ ਅਤੇ 11 ਤੋਂ 12 ਲੱਖ ਦੇ ਕਰੀਬ ਟਿਊਬਵੈੱਲ ਧਰਤੀ ਹੇਠਲਾ ਪਾਣੀ ਲਗਾਤਾਰ ਖਿੱਚੀ ਜਾ ਰਹੇ ਹਨ, ਪਰ ਵਾਧੂ ਪਾਣੀ ਨੂੰ ਧਰਤੀ ਵਿੱਚ ਹੇਠਾਂ ਭੇਜਣ ਦਾ ਕੋਈ ਪ੍ਰਬੰਧ ਨਹੀਂ। ਵਿਗਿਆਨੀਆਂ ਦੀ ਖੋਜ ਅਨੁਸਾਰ ਪੰਜਾਬ ਦੇ ਕੇਂਦਰੀ ਜ਼ਿਲ੍ਹਿਆਂ ਵਿੱਚ 1993-2003 ਤੀਕ 54 ਸੈਂਟੀਮੀਟਰ ਪ੍ਰਤੀ ਸਾਲ ਪਾਣੀ ਦਾ ਪੱਧਰ ਥੱਲੇ ਡਿਗਿਆ, 2003-2004 ਵਿੱਚ 29 ਸੈਂਟੀਮੀਟਰ ਅਤੇ 2004-05 ਵਿੱਚ ਇਹ ਵੱਧ ਕੇ 74 ਸੈਂਟੀਮੀਟਰ ਪ੍ਰਤੀ ਸਾਲ ਹੋ ਗਿਆ। ਖੇਤੀਬਾੜੀ ਲਈ ਸਿੰਜਾਈ ਦੇ ਪਾਣੀ ਦਾ ਦੋ ਤਿਹਾਈ ਹਿੱਸਾ ਝੋਨੇ ਦੀ ਫਸਲ ਵਿੱਚ ਖਪਤ ਹੋ ਜਾਂਦਾ ਹੈ ਅਤੇ ਇਸ ਪਾਣੀ ਦੇ 80 ਪ੍ਰਤੀਸ਼ਤ ਹਿੱਸੇ ਦੀ ਪੂਰਤੀ ਧਰਤੀ ਹੇਠਲੇ ਪਾਣੀ ਤੋਂ ਹੁੰਦੀ ਹੈ। ਜੇਕਰ ਇਸੇ ਤਰ੍ਹਾਂ ਧਰਤੀ ਦੇ ਹੇਠਲੇ ਪਾਣੀ ਦਾ ਪੱਧਰ ਥੱਲੇ ਡਿਗਦਾ ਗਿਆ ਤਾਂ ਆਉਣ ਵਾਲੇ ਸਮਿਆਂ ਵਿੱਚ ਪੰਜਾਬ ਦੀ ਧਰਤੀ ਤੇ ਮਾਰੂਥਲ ਵਰਗੇ ਹਾਲਾਤ ਪੈਦਾ ਹੋ ਜਾਣਗੇ। ਇਸ ਲਈ ਜ਼ਰੂਰੀ ਹੈ ਕਿ ਖੇਤੀਬਾੜੀ ਵਿੱਚ ਘੱਟ ਪਾਣੀ ਖਪਤ ਕਰਨ ਵਾਲੀਆਂ ਫਸਲਾਂ ਦੀ ਚੋਣ ਕੀਤੀ ਜਾਵੇ। ਰੇਤਲੀ ਜ਼ਮੀਨ ਵਿੱਚ ਝੋਨਾ ਨਾ ਲਗਾਇਆ ਜਾਵੇ ਕਿਉਂਕਿ ਇਸ ਫਸਲ ਨੂੰ ਜ਼ਿਆਦਾ ਖੁਰਾਕੀ ਤੱਤਾਂ ਦੀ ਲੋੜ ਹੁੰਦੀ ਹੈ ਅਤੇ ਰੇਤਲੀ ਜ਼ਮੀਨ ਵਿੱਚ ਪਾਣੀ ਦੀ ਖਪਤ ਵੀ ਵਧੇਰੇ ਹੁੰਦੀ ਹੈ। ਝੋਨੇ ਦੇ ਖੇਤਾਂ ਵਿੱਚ ਪਾਣੀ ਦੀ ਸੁਚੱਜੀ ਵਰਤੋਂ ਲਈ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਵਲੋਂ ਸਿਫਾਰਿਸ਼ ਕੀਤੀਆਂ ਨਿਮਨ ਲਿਖਤ ਵਿਧੀਆਂ ਨੂੰ ਅਪਣਾ ਕੇ ਪਾਣੀ ਦੀ ਕਾਫੀ ਬੱਚਤ ਕੀਤੀ ਜਾ ਸਕਦੀ ਹੈ।

1. ਝੋਨੇ ਦੀ ਲਵਾਈ ਤੋਂ ਪਹਿਲਾਂ ਖੇਤ ਨੂੰ ਲੇਜ਼ਰ ਲੈਵਲਰ (ਲੇਜ਼ਰ ਕਰਾਹ) ਦੀ ਵਰਤੋਂ ਕਰਕੇ ਪੱਧਰਾ ਕੀਤਾ ਜਾਵੇ ਕਿਉਂਕਿ ਪੱਧਰੇ ਖੇਤਾਂ ਵਿੱਚ ਘੱਟ ਪਾਣੀ ਦੀ ਖਪਤ ਹੁੰਦੀ ਹੈ।
2. ਝੋਨੇ ਦੇ ਖੇਤ ਦਾ ਲਗਭਗ 60-70 ਫੀਸਦੀ ਪਾਣੀ ਜ਼ਮੀਨ ਵਿੱਚ ਜੀਰਨ ਹੋ ਜਾਂਦਾ ਹੈ। ਕੱਦੂ ਕਰਨ

ਨਾਲ ਪਾਣੀ ਦਾ ਇਹ ਨੁਕਸਾਨ ਕਾਫੀ ਹੱਦ ਤੱਕ ਰੋਕਿਆ ਜਾ ਸਕਦਾ ਹੈ। ਭਾਰੀ ਜ਼ਮੀਨ ਵਿੱਚ ਇਕ ਵਾਰ ਅਤੇ ਹਲਕੀ ਤੇ ਦਰਮਿਆਨੀ ਜ਼ਮੀਨ ਵਿੱਚ ਦੋ ਵਾਰ ਕੱਦੂ ਕਰਨ ਨਾਲ ਪਾਣੀ ਖੇਤ ਵਿੱਚ ਖੜ੍ਹਣ ਲਗਦਾ ਹੈ।

3. ਝੋਨੇ ਦੀ ਲਵਾਈ 15-20 ਜੂਨ ਤੋਂ ਬਾਅਦ ਕੀਤੀ ਜਾਵੇ ਤਾਂ ਫਸਲ ਦੌਰਾਨ ਪਾਣੀ ਦਾ ਵਾਸ਼ਪੀਕਰਨ (Evaporation) 620 ਮਿਲੀਮੀਟਰ ਤੋਂ ਘੱਟ ਕੇ 520 ਮਿਲੀਮੀਟਰ ਰਹਿ ਜਾਂਦਾ ਹੈ, ਫਲਸਰੂਪ ਪਾਣੀ ਦੀ ਖਪਤ ਘੱਟ ਜਾਂਦੀ ਹੈ।
4. ਕਿਸਾਨ ਵੀਰਾਂ ਦੀ ਆਮ ਧਾਰਨਾ ਹੈ ਕਿ ਝੋਨੇ ਵਿੱਚ ਪਾਣੀ ਖੜਾ ਰੱਖਣ ਨਾਲ ਝਾੜ ਵੱਧ ਮਿਲਦਾ ਹੈ। ਖੇਤੀਬਾੜੀ ਮਾਹਰਾਂ ਦੀ ਖੋਜ ਅਨੁਸਾਰ ਫਸਲ ਵਿੱਚ ਪਾਣੀ ਸਿਰਫ ਪਹਿਲੇ 15 ਦਿਨ ਖੜਾ ਰੱਖਣਾ ਜ਼ਰੂਰੀ ਹੈ ਤਾਂ ਜੋ ਪੌਦੇ ਠੀਕ ਤਰ੍ਹਾਂ ਚਲ ਪੈਣ ਅਤੇ ਨਦੀਨ ਵੀ ਨਾ ਹੋਵੇ। ਇਸ ਤੋਂ ਬਾਅਦ ਟੈਂਸਓਮੀਟਰ ਦੀ ਵਰਤੋਂ ਕਰਕੇ 2 ਦਿਨਾਂ ਦੇ ਵਕਫੇ ਤੇ ਪਾਣੀ ਲਾਉਣ ਵਾਲੀ ਵਿਧੀ ਅਪਣਾਉਣ ਨਾਲ 20 ਤੋਂ 25 ਪ੍ਰਤੀਸ਼ਤ ਸਿੰਚਾਈ ਦੇ ਪਾਣੀ ਦੀ ਖਪਤ ਘਟਾਈ ਜਾ ਸਕਦੀ ਹੈ।
5. ਝੋਨੇ ਵਿੱਚ ਪਾਣੀ ਦੀ ਬੱਚਤ ਕਰਨ ਲਈ ਜ਼ਰੂਰੀ ਹੈ ਕਿ ਖੇਤ ਵਿੱਚ ਵੱਟਾਂ ਪਾ ਕੇ ਕਿਆਰੇ ਬਣਾਏ ਜਾਣ ਅਤੇ ਇੱਕ ਕਿਆਰੇ ਦਾ ਰਕਬਾ ਚਾਰ ਕਨਾਲ ਤੋਂ ਵੱਧ ਨਾ ਹੋਵੇ।
6. ਚੀਕਣੀਆਂ ਜ਼ਮੀਨਾਂ ਵਿੱਚ ਝੋਨਾ ਬਿਨਾਂ ਕੱਦੂ ਕੀਤਿਆਂ ਵੱਟਾਂ ਤੇ ਲਗਾਇਆ ਜਾ ਸਕਦਾ ਹੈ। ਵੱਟਾਂ ਤੇ ਲੱਗੇ ਝੋਨੇ ਨੂੰ ਪਹਿਲਾਂ 15 ਦਿਨ ਲਗਾਤਾਰ ਅਤੇ ਫੇਰ 2 ਦਿਨਾਂ ਦੇ ਵਕਫੇ ਤੇ ਪਾਣੀ ਲਾਇਆ ਜਾ ਸਕਦਾ ਹੈ।

ਸ਼ਹਿਰੀ ਇਲਾਕਿਆਂ ਵਿੱਚ ਸੀਵਰੇਜ ਦਾ ਅਣਸੋਧਿਆ ਪਾਣੀ ਅਤੇ ਉਦਯੋਗ ਇਕਾਈਆਂ ਵਾਲਾ ਗੰਦਾ ਪਾਣੀ ਨਿਕਾਸੀ ਨਾਲਿਆਂ ਰਾਹੀਂ ਖੇਤਾਂ ਤੱਕ ਪਹੁੰਚਦਾ ਹੈ। ਇਸ ਨਾਲ ਭਾਰੀ ਧਾਤਾਂ ਜ਼ਮੀਨ ਵਿੱਚ ਪਹੁੰਚ ਜਾਂਦੀਆਂ ਹਨ ਜਿਸ ਨਾਲ ਅਨੇਕਾਂ ਬਿਮਾਰੀਆਂ ਨੂੰ ਜਨਮ ਮਿਲਦਾ ਹੈ। ਲੁਧਿਆਣਾ ਵਿੱਚੋਂ ਲੰਘਦਾ ਪੁਰਾਣਾ ਬੁੱਢਾ ਦਰਿਆ ਸਤਲੁਜ, ਜੋ ਹੁਣ ਸ਼ਹਿਰ ਨਿਵਾਸੀਆਂ ਲਈ ਅਨੇਕਾਂ ਬਿਮਾਰੀਆਂ ਦਾ ਕੇਂਦਰ ਬਣਿਆ ਹੋਇਆ ਹੈ, ਕਦੇ ਇਸ ਦੇ ਨਿਰਮਲ ਪਾਣੀ ਵਿਚੋਂ ਮੱਛੀਆਂ ਦੇਖੀਆਂ ਜਾ ਸਕਦੀਆਂ ਸਨ ਅਤੇ ਸ਼ਹਿਰ ਦੇ ਧੋਬੀ ਇਸ ਵਿੱਚ ਕੱਪੜੇ ਧੋਇਆ ਕਰਦੇ ਸਨ। ਇਸੇ ਤਰ੍ਹਾਂ ਹੋਰ ਕਈ ਨਦੀ ਨਾਲਿਆਂ ਦਾ ਪਾਣੀ ਵੀ ਪ੍ਰਦੂਸ਼ਤ ਹੋਣ ਤੋਂ ਨਹੀਂ ਬਚ ਸਕਿਆ। ਪੰਜਾਬ ਦੇ ਪ੍ਰਸਿੱਧ ਸਮਾਚਾਰ ਪੱਤਰ 'ਦੀ ਟ੍ਰਿਬਿਊਨ' ਵਿੱਚ 17 ਦਸੰਬਰ 2009 ਨੂੰ ਪਹਿਲੇ ਸਫੇ ਤੇ ਪ੍ਰਕਾਸ਼ਤ ਹੋਈ ਖਬਰ ਅਨੁਸਾਰ, ਪੰਜਾਬ ਸਰਕਾਰ ਨੇ ਸਤੁਲਜ, ਬਿਆਸ ਅਤੇ ਸਰਹੰਦ ਨਹਿਰ ਦੇ ਪਾਣੀ ਨੂੰ ਸਾਫ ਕਰਨ ਦੀ ਯੋਜਨਾ ਬਣਾਈ ਹੈ ਜਿਸ ਉਤੇ 1388 ਕਰੋੜ ਰੁਪਏ ਖਰਚ ਕਰਨ ਦਾ ਟੀਚਾ ਰੱਖਿਆ ਗਿਆ ਹੈ। ਇਹ ਇਕ ਸ਼ਲਾਘਾਯੋਗ ਕਦਮ ਹੈ ਜੋ ਕਾਫੀ ਪਹਿਲੇ ਚੁੱਕਿਆ ਜਾਣਾ ਚਾਹਿਦਾ ਸੀ। ਪਾਣੀ ਸਾਫ ਕਰਨ ਲਈ ਪ੍ਰਸ਼ਾਸਨ ਵਲੋਂ ਕੀਤੇ ਉਪਰਾਲਿਆਂ ਦਾ ਲਾਭ ਸਾਨੂੰ ਤਾਂ ਹੀ ਮਿਲ ਸਕਦਾ ਹੈ ਜੇਕਰ ਉਦਯੋਗ ਇਕਾਈਆਂ ਤੋਂ ਨਿਕਲਦੇ ਗੰਦੇ ਪਾਣੀ ਨੂੰ ਨਦੀ ਨਾਲਿਆਂ ਦੇ ਪਾਣੀ ਵਿੱਚ ਸੁੱਟਣ ਤੋਂ ਸਬੰਧਤ ਧਿਰਾਂ ਨੂੰ ਸਖਤੀ ਨਾਲ ਰੋਕਿਆ ਜਾਵੇ ਅਤੇ ਸ਼ਹਿਰ ਦੇ ਸੀਵਰੇਜ ਦੇ ਗੰਦੇ ਪਾਣੀ ਨੂੰ ਕਾਰਪੋਰੇਸ਼ਨ ਦੁਆਰਾ ਸੋਧੇ ਜਾਣ ਬਾਅਦ ਹੀ ਫਸਲਾਂ ਦੀ ਸਿੰਚਾਈ ਲਈ ਵਰਤਿਆ ਜਾਵੇ। ਨਦੀ ਨਾਲਿਆਂ ਦੇ ਗੰਦੇ ਪਾਣੀ ਨੂੰ ਸਾਫ ਕਰਨ ਅਤੇ ਵਾਤਾਵਰਣ ਦੀ ਸੰਭਾਲ ਲਈ ਪੰਜਾਬ ਦੇ ਪ੍ਰਸਿੱਧ ਅਧਿਆਤਮਕ ਆਗੂ ਸੰਤ ਬਾਬਾ ਬਲਬੀਰ ਸਿੰਘ ਸੀਚੇਵਾਲ ਵਲੋਂ ਜੋ ਉਪਰਾਲੇ ਕੀਤੇ ਜਾ ਰਹੇ ਹਨ, ਇਹ ਸਾਰੇ ਸਮਾਜ ਲਈ ਪ੍ਰੇਰਨਾ ਦਾ ਸਰੋਤ ਹਨ।

ਸਮਾਜ ਦੀ ਕਿਸੇ ਵੀ ਸਮੱਸਿਆ ਦਾ ਵਿਸ਼ਲੇਸ਼ਨ ਕੀਤਾ ਜਾਵੇ ਤਾਂ ਇਸ ਦਾ ਮੂਲ ਕਾਰਨ ਦਿਨ-ਬ-ਦਿਨ ਵੱਧ ਰਹੀ ਜਨਸੰਖਿਆ ਦੇ ਸਿਰ ਮੜ੍ਹਿਆ ਜਾਣਾ ਠੀਕ ਜਾਪਦਾ ਹੈ। ਇਸ ਲਈ ਵੱਧ ਰਹੀ ਜਨਸੰਖਿਆ ਨੂੰ ਸੀਮਿਤ ਕਰਨਾ ਸਮੇਂ ਦੀ ਮੰਗ ਹੈ। ਵੱਧ ਰਹੀ ਜਨਸੰਖਿਆ ਦਾ ਪੇਟ ਭਰਨ ਲਈ ਵਾਧੂ ਅਨਾਜ ਅਤੇ ਹੋਰ ਖਾਣ ਪੀਣ ਵਾਲੇ ਪਦਾਰਥਾਂ ਦੀ ਲੋੜ ਹੈ, ਜਿਨ੍ਹਾਂ ਨੂੰ ਪੈਦਾ ਕਰਨ ਲਈ ਵਾਧੂ

ਪਾਣੀ ਦੀ ਲੋੜ ਹੈ। ਪਾਣੀ ਦੇ ਭੰਡਾਰ ਦੀ ਵੀ ਕੋਈ ਸੀਮਾ ਹੈ ਜਿਸ ਦੇ ਅੰਦਰ ਰਹਿ ਕੇ ਹੀ ਮਨੁੱਖ ਨੂੰ ਪਾਣੀ ਦੀ ਵਰਤੋਂ ਕਰਨੀ ਚਾਹੀਦੀ ਹੈ। ਅੱਜ ਪਾਣੀ ਹੈ, ਆਉਣ ਵਾਲੇ ਸਮੇਂ ਵਿੱਚ ਵੀ ਪਾਣੀ ਮਿਲਦਾ ਰਹੇ ਤਾਂ ਹੀ ਅਗਲੀ ਪੀੜ੍ਹੀ ਜੀਵਤ ਰਹਿ ਸਕਦੀ ਹੈ। ਇਸ ਨੂੰ ਯਕੀਨੀ ਬਣਾਉਣ ਲਈ ਸਾਨੂੰ ਸਾਰਥਕ ਕਦਮ ਚੁੱਕਣੇ ਚਾਹੀਦੇ ਹਨ ਜਿਵੇਂ ਕਿ ਝੋਨੇ ਲਈ ਜ਼ਮੀਨ ਦੇ ਰਕਬੇ ਨੂੰ ਕਾਫੀ ਘੱਟ ਕੀਤਾ ਜਾਵੇ ਅਤੇ ਬਾਸਮਤੀ ਦਾ ਰਕਬਾ ਵਧਾਇਆ ਜਾਵੇ ਕਿਉਂਕਿ ਇਸ ਦੀ ਲੁਆਈ ਜੂਨ ਦੇ ਅਖੀਰ ਵਿੱਚ ਕੀਤੀ ਜਾ ਸਕਦੀ ਹੈ ਜਿਸ ਵਿੱਚ ਪਾਣੀ ਦੀ ਖਪਤ ਕਾਫੀ ਘੱਟ ਜਾਂਦੀ ਹੈ। ਫਸਲਾਂ ਦੇ ਹੇਰ-ਫੇਰ ਲਈ ਘੱਟ ਪਾਣੀ ਖਪਤ ਕਰਨ ਵਾਲੀਆਂ ਫਸਲਾਂ ਦੀ ਖੇਤੀ ਕੀਤੀ ਜਾਵੇ। ਪਾਣੀ ਦੀ ਸੁਚੱਜੀ ਵਰਤੋਂ ਲਈ ਵਿਗਿਆਨੀਆਂ ਵਲੋਂ ਦੱਸੀਆਂ ਵਿਧੀਆਂ ਨੂੰ ਅਮਲੀ ਰੂਪ ਦਿੱਤਾ ਜਾਣਾ ਚਾਹੀਦਾ ਹੈ। ਧਰਤੀ ਉੱਪਰ ਵਗਦੇ ਨਦੀ-ਨਾਲਿਆਂ ਦੇ ਪਾਣੀ ਨੂੰ ਪ੍ਰਦੂਸ਼ਤ ਨਾ ਕੀਤਾ ਜਾਵੇ। ਘਰਾਂ ਵਿੱਚ ਪਾਣੀ ਦੀ ਵਰਤੋਂ ਸੰਜਮ ਨਾਲ ਕਰੀਏ। ਬਾਰਸ਼ ਦੇ ਪਾਣੀ ਨੂੰ ਧਰਤੀ ਹੇਠਾਂ ਭੇਜਣ ਦੇ ਪ੍ਰਬੰਧ ਕੀਤੇ ਜਾਣ। ਵੱਧ ਤੋਂ ਵੱਧ ਬਿਰਖ ਲਗਾਏ ਜਾਣ ਅਤੇ ਇਨ੍ਹਾਂ ਦੀ ਦੇਖਭਾਲ ਕੀਤੀ ਜਾਵੇ।

ਪਾਣੀ ਦੀ ਸੁਚੱਜੀ ਵਰਤੋਂ ਅਤੇ ਇਸ ਨੂੰ ਸਾਫ ਸੁਥਰਾ ਰੱਖਣ ਲਈ ਪ੍ਰਸ਼ਾਸਨ ਅਤੇ ਸਮਾਜ ਦੀ ਇੱਕਜੁਟਤਾ ਅਤੇ ਸਮਾਜਿਕ ਚੇਤਨਾ ਨੂੰ ਪ੍ਰਫੁੱਲਤ ਕਰਨ ਦੀ ਲੋੜ ਹੈ। ਇਸ ਮੰਤਵ ਨੂੰ ਪੂਰਾ ਕਰਨ ਲਈ ਪਿੰਡਾਂ ਦੀਆਂ ਸਵੈ-ਸੇਵੀ ਜਥੇਬੰਦੀਆਂ, ਪੰਚਾਇਤਾਂ, ਸਕੂਲ, ਸਹਿਕਾਰੀ ਸਭਾਵਾਂ ਅਤੇ ਹੋਰ ਅਦਾਰਿਆਂ ਦਾ ਯੋਗਦਾਨ ਕਾਰਗਰ ਸਿੱਧ ਹੋ ਸਕਦਾ ਹੈ। ਪਾਣੀ ਦੇ ਭੰਡਾਰ ਦੀ ਸੰਭਾਲ ਕਰਨੀ, ਸਮਾਜ ਦਾ ਇੱਕ ਧਰਮ ਰੂਪੀ ਫਰਜ਼ ਬਣਦਾ ਹੈ, ਕਿਉਂਕਿ ਜਲ ਹੈ ਤਾਂ ਕੱਲ੍ਹ ਹੈ।

**ਪਾਣੀ ਕੁਦਰਤ ਦਾ ਵੱਡਮੁੱਲਾ ਤੋਹਫ਼ਾ ਹੈ,**
**ਜ਼ਿੰਦਗੀ ਲਈ ਜ਼ਰੂਰੀ ਪਾਣੀ।**
**ਪਾਣੀ ਹੈ ਤਾਂ ਦੁਨੀਆ ਵਸਦੀ,**
**ਬਿਨ ਪਾਣੀ ਹੋਸੀ ਖ਼ਤਮ ਕਹਾਣੀ।**

*0181-2230639*

----- 0 -----




*ਬਲਜੀਤ ਸਿੰਘ ਢਿਡਿਆਂਵਾਲਾ*

ਡਾਕਟਰ ਤੇ ਉਸਦਾ ਕੰਪਾਊਂਡਰ ਗਰਭਵਤੀ ਔਰਤ ਦੀ ਕੀਤੀ ਜਾਂਚ ਬਾਰੇ ਰਿਪੋਰਟ ਡਿਸਕਸ ਕਰ ਰਹੇ ਸਨ। ਕੰਪਾਊਂਡਰ ਕਹਿ ਰਿਹਾ ਸੀ, ਸਰ ਰਿਪੋਰਟ ਤਾਂ ਠੀਕ ਹੈ, ਚਲੋ ਇਹਦੀ ਵੀ ਤਮੰਨਾ ਪੂਰੀ ਹੋ ਜੂ, ਵਿਚਾਰੀ ਦੇ ਪਹਿਲਾਂ ਈ ਦੋ ਕੁੜੀਆਂ ਨੇ। ਮੈਂ ਵੀ ਲਾਇਸੈਂਸ ਬਣਾਉਣ ਲਈ ਮੈਡੀਕਲ ਕਰਵਾਉਣ ਗਿਆ ਸੀ ਤੇ ਕੂਲਰ ਦੀ ਖੜ-ਖੜ ਦੇ ਬਾਵਜੂਦ ਹਲਕੀ ਹਲਕੀ ਅਵਾਜ ਖਿੜਕੀ ਥਾਣੀਂ, ਮੇਰੇ ਵੀ ਕੰਨਾਂ ਵਿੱਚ ਪੈ ਰਹੀ ਸੀ। ਡਾਕਟਰ ਨੇ ਕੰਪਾਊਂਡਰ ਨੂੰ ਘੂਰਦਿਆਂ ਕਿਹਾ...ਦਿਮਾਗ ਠੀਕ ਐ ਤੇਰਾ। ਤੈਨੂੰ ਪਤੈ.... ਐਹ ਰਿਪੋਰਟ ਦੇ 1500/- ਤੋਂ ਵੱਧ ਨੀ ਮਿਲਣੇ। ਪਰ ਜੇ ਇਨ੍ਹਾਂ ਨੂੰ ਦੱਸ ਦਿੱਤਾ ਕਿ ਫੇਰ ਕੁੜੀ ਐ, ਤਾਂ ਫਿਰ ਰੁਪਈਆ 15,000/- ਬਣੂੰ। ਹੁਣ ਤੂੰ ਦੱਸ ਤਨਖਾਹ ਮੈਥੋਂ ਲੈਣੀ ਆ ਜਾਂ ਕਿਤੋਂ ਹੋਰ?

ਡਰੀ ਹੋਈ ਕੂੰਜ ਵਾਂਗੂੰ ਨੀਵੀਂ ਪਾਈ ਬੈਠੀ ਉਸ ਔਰਤ ਦੇ ਪਤੀ ਨੂੰ ਮੈਂ ਇਸ਼ਾਰਾ ਜਿਹਾ ਕਰ ਦਿੱਤਾ ਕਿ ਅੱਜ ਕੱਲ੍ਹ ਪੈਸੇ ਕਮਾਉਣ ਦੇ ਲਾਲਚ ਵਿੱਚ ਮੁੰਡਿਆਂ ਨੂੰ ਈ ਕੁੜੀਆਂ ਦੱਸ ਕੇ ਕਤਲ ਕਰੀ ਜਾਂਦੇ ਨੇ ਇਹ ਲੋਕ, ਇਸ ਲਈ ਜਲਦਬਾਜ਼ੀ ਵਿੱਚ ਕੋਈ ਫੈਸਲਾ ਨਾ ਕਰਿਓ। ਉਸ ਨੇ ਆਪਣੀ ਪਤਨੀ ਦਾ ਘੁੱਟ ਕੇ ਹੱਥ ਫੜਿਆ ਤੇ ਬਾਹਰ ਨਿਕਲ ਗਿਆ। ਮੈਂ ਸੋਚ ਰਿਹਾ ਸੀ ਕਿ ਇਹ ਤਾਂ ਬਚ ਗੇ ਪਰ ਡਾਕਟਰ ਖਾ ਗਿਆ ਪੁੱਠਾ ਗੇੜਾ!

**9888515261**

----- 0 -----

# ਗਿਆਨੀ ਦਿੱਤ ਸਿੰਘ ਰਚਿਤ 'ਨੀਤੀ ਬਚਨ' - ਇਕ ਨਜ਼ਰੀਆ

*ਸਤਵਿੰਦਰ ਸਿੰਘ ਫੂਲਪੁਰ*

ਡਾ: ਇੰਦਰਜੀਤ ਸਿੰਘ ਗੋਗੋਆਣੀ ਕਿਸੇ ਪਛਾਣ ਦੇ ਮੁਹਥਾਜ ਨਹੀਂ। ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਲਈ ਅਥਾਹ ਲਗਨ ਅਤੇ ਦ੍ਰਿੜ ਨਿਸ਼ਚਾ ਰੱਖਣ ਵਾਲੇ ਡਾ. ਸਾਹਿਬ ਨੇ ਹੁਣ ਤੱਕ 15 ਦੇ ਕਰੀਬ ਮੌਲਿਕ ਰਚਨਾਵਾਂ ਰਚਕੇ ਸਿੱਖ ਚਿੰਤਕਾਂ ਦੀ ਮੁਹਰਲੀ ਕਤਾਰ ਵਿੱਚ ਆਪਣਾ ਨਾਮ ਦਰਜ ਕਰਵਾਇਆ ਹੈ। ਇਨ੍ਹਾਂ ਪੁਸਤਕਾਂ ਤੋਂ ਇਲਾਵਾ ਆਪ ਨੇ ਹੁਣ ਤੱਕ ਬਹੁਤ ਸਾਰੇ ਖੋਜ ਭਰਪੂਰ ਲੇਖ, ਵਾਰਤਾਲਾਪ, ਇਤਿਹਾਸਕ ਨਾਟਕ, ਕਾਵਿਕ ਰਚਨਾਵਾਂ, ਡਾਕੂਮੈਂਟਰੀ ਅਤੇ ਐਨੀਮੇਸ਼ਨ ਫਿਲਮਾਂ ਦੀਆਂ ਸਕਰਿਪਟਾਂ ਵੀ ਲਿਖੀਆਂ ਹਨ। ਵਿਚਾਰ ਅਧੀਨ ਪੁਸਤਕ ਵਿੱਚ ਡਾ. ਸਾਹਿਬ ਨੇ ਗਿਆਨੀ ਦਿੱਤ ਸਿੰਘ ਜੀ ਦੇ 175 ਨੀਤੀ ਬਚਨਾਂ ਨੂੰ ਵਿਸ਼ੇ ਵਾਰ ਸੰਗ੍ਰਹਿਤ ਕੀਤਾ ਹੈ।

ਗਿਆਨੀ ਦਿੱਤ ਸਿੰਘ ਜੀ ਸਿੱਖ ਪੰਥ ਦੇ ਸਿਰਮੌਰ ਵਿਦਵਾਨਾਂ ਵਿੱਚੋਂ ਉਹ ਸ਼ਖਸ ਸਨ ਜਿਨ੍ਹਾਂ ਨੇ ਆਪਣਾ ਪੂਰਾ ਜੀਵਨ ਕੌਮ ਦੇ ਲੇਖੇ ਕਰ ਦਿੱਤਾ। ਆਪ ਨੇ ਬੇਸ਼ਕੀਮਤੀ ਸਾਹਿਤ ਰਚ ਕੇ ਪੰਥ ਦੀ ਸਿਧਾਂਤਕ ਅਗਵਾਈ ਕੀਤੀ ਅਤੇ ਭਵਿੱਖ ਲਈ ਪੈੜ-ਚਿੰਨ੍ਹ ਸਥਾਪਿਤ ਕੀਤੇ। ਗਿਆਨੀ ਜੀ ਦੀ ਇਸ ਸਾਹਿਤ ਲੜੀ ਦਾ ਅਹਿਮ ਅੰਗ ਹਨ ਉਨ੍ਹਾਂ ਦੁਆਰਾ ਰਚੇ ਗਏ ਨੀਤੀ ਬਚਨ। ਨੀਤੀ ਬਚਨਾਂ ਦੀ ਮਹਾਨਤਾ ਬਾਰੇ ਦੇਵੀ ਦਾਸ ਜੀ ਨੇ ਬੜਾ ਸੁੰਦਰ ਲਿਖਿਆ ਹੈ:

ਨੀਤਿ ਹੀ ਤੇ ਧਰਮ ਧਰਮ ਤੇ ਹੈ ਸਭੈ ਸਿੱਧਿ,
ਨੀਤਿ ਹੀ ਤੇ ਆਦਰ ਸਭਾਨ ਬੀਚ ਪਾਈਐ,
ਨੀਤਿ ਤੇ ਅਨੀਤਿ ਛੂਟੈ ਨੀਤਿ ਹੀ ਤੇ ਸੁੱਖ ਲੂਟੈ,
ਨੀਤਿ ਲੀਯੇ ਬੋਲੈ ਭਲੋ ਬਕਤਾ ਕਹਾਈਐ,
ਨੀਤਿ ਹੀ ਤੇ ਰਾਜ ਰਾਜੈ ਨੀਤਿ ਹੀ ਤੇ ਪਾਤਸ਼ਾਹੀ,
ਨੀਤਿ ਹੀ ਤੇ ਯਸ ਨਵਖੰਡ ਮਾਂਹਿ ਪਾਈਐ,
ਛੋਟਨ ਕੋ ਬਡੋ ਅਰ ਬਡੇ ਮਾਂਹਿ ਬਡੋ ਕਰੈ,
ਤਾਂਤੇ ਸਭ ਹੀ ਕੋ ਰਾਜਨੀਤਿ ਹੀ ਸੁਨਾਈਐ।

*(ਦੇਵੀ ਦਾਸ, ਮਹਾਨ ਕੋਸ਼)*

ਸੋ ਇਨ੍ਹਾਂ ਨੀਤੀ ਬਚਨਾਂ ਅੰਦਰ ਕੁੱਜੇ ਵਿੱਚ ਸਮੁੰਦਰ ਬੰਦ ਕਰਨ ਵਾਂਗ ਦੋ-ਚਾਰ ਸਤਰਾਂ ਵਿੱਚ ਹੀ ਜੀਵਨ ਦੀਆਂ ਨਸੀਹਤਾਂ ਬੜੇ ਗੁਹਜ ਭਰਪੂਰ ਢੰਗ ਨਾਲ ਸਮਝਾ ਦਿੱਤੀਆਂ ਜਾਂਦੀਆਂ ਹਨ।

ਹੱਥਲੀ ਪੁਸਤਕ ਵਿੱਚ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਗਿਆਨੀ ਦਿੱਤ ਸਿੰਘ ਜੀ ਦੀ ਤਿੰਨ ਸਿਰਲੇਖਾਂ ਨੀਤੀ ਬਚਨ, ਨੀਤੀ ਪ੍ਰਕਾਸ਼, ਅਤੇ ਨੀਤੀ ਗੁਲਦਸਤਾ ਅਧੀਨ ਮਿਲਦੀ ਇਸ ਰਚਨਾ ਨੂੰ ਛਾਪੇ ਦੀਆਂ ਤਰੁੱਟੀਆਂ ਸੋਧ ਕੇ ਚਾਰ ਵਿਸ਼ਿਆ ਅਧੀਨ ਪ੍ਰਕਾਸ਼ਿਤ ਕੀਤਾ ਹੈ।

ਪਹਿਲੇ ਅਧਿਆਇ ਵਿੱਚ 'ਦੁਰਜਨ (ਦੁਸਟ ਪੁਰਖਾਂ) ਦਾ ਸੁਭਾਅ' ਸਿਰਲੇਖ ਹੇਠ ਅੱਸੀ ਨੀਤੀ ਬਚਨ ਦਿੱਤੇ ਗਏ ਹਨ। ਇਨ੍ਹਾਂ ਬਚਨਾਂ ਵਿੱਚ ਮਨੁੱਖੀ ਚੌਗਿਰਦੇ ਵਿੱਚੋਂ ਉਦਾਹਰਣਾਂ ਲੈ ਕੇ ਦੁਰਜਨਾਂ ਦੀ ਕਰਨੀ ਨੂੰ ਨਕਾਰਦੇ ਹੋਏ ਸੁਰਜਨਾਂ (ਭਲੇ ਪੁਰਖਾਂ) ਨੂੰ ਸਲਾਹਿਆ ਗਿਆ ਹੈ।

ਦੁਸ਼ਟ ਪੁਰਖ ਦੀ ਤਸਬੀਹ ਕਾਂ ਨਾਲ ਦਿੰਦਿਆ ਲਿਖਿਆ ਹੈ ਕਿ ਕਾਂ ਤੇ ਦੁਸ਼ਟ ਪੁਰਖ ਇਕੋ ਸੁਭਾਅ ਦੇ ਹੁੰਦੇ ਹਨ। ਕਾਂ ਜਿਸ ਜਗ੍ਹਾ ਕਿਸੇ ਪੁਰਖ ਦੇ ਸਫੇਦ ਬਸਤਰ ਪਹਿਰੇ ਹੋਏ ਦੇ ਖਦਾ ਹੈ, ਉੱਥੇ ਜਾਣ ਕੇ ਵਿੱਠ ਕਰਦਾ ਹੈ। ਇਸੇ ਪ੍ਰਕਾਰ ਦੁਸ਼ਟ ਪੁਰਖ ਵੀ ਗੁਣ ਵਾਲੇ ਕਥਨ ਵਿੱਚ ਕੋਈ ਨਾ ਕੋਈ ਦੋਖ ਜ਼ਰੂਰ ਪੈਦਾ ਕਰਦਾ ਹੈ।

ਦੁਸਟ ਔਰ ਪੁਨ ਕਾਕ ਕੋ, ਦੀਖਤ ਏਕ ਸੁਭਾਇ॥
ਕਾਕ ਸੁਕਲ ਪਟ ਬੀਠ ਦੇ, ਖਲ ਗੁਣ ਦੋਖ ਦਖਾਇ॥

ਦੂਸਰੇ ਅਧਿਆਇ ਵਿੱਚ ਸੱਜਨ (ਭਲੇ ਪੁਰਖਾਂ) ਦਾ ਸੁਭਾਵ ਸਿਰਲੇਖ ਹੇਠ 42 ਨੀਤੀ ਬਚਨਾਂ ਵਿੱਚ ਵੀ ਵੱਖ-ਵੱਖ ਦ੍ਰਿਸ਼ਟਾਂਤ ਦੇ ਕੇ ਭਲੇ ਪੁਰਖਾਂ ਦੀ ਨੇਕ ਕਰਨੀ ਬਾਰੇ ਦੱਸਿਆ ਹੈ ਕਿ ਕਿਸ ਤਰ੍ਹਾਂ ਭਲੇ ਲੋਕ ਆਪਣੇ ਆਪ ਉੱਪਰ ਤਕਲੀਫ ਸਹਿ ਕੇ ਵੀ ਦੂਸਰੇ ਨੂੰ ਸੁੱਖ ਪਹੁੰਚਾਉਂਦੇ ਹਨ। ਉਦਾਹਰਨ:

ਆਪਣੇ ਸਿਰ ਪਰ ਧੂਪ ਸਹਿ, ਬ੍ਰਿਖ ਔਰ ਸੁਖ ਦੇਤ॥
ਤਿਉ ਤਨ ਪਰ ਦੁਖ ਕੋਟ ਲੈ, ਸੁਜਨ ਔਰ ਸੁਖ ਹੇਤ॥

ਤੀਸਰੇ ਅਧਿਆਇ ਵਿੱਚ 'ਰਾਜ ਪ੍ਰਬੰਧ-ਰਾਜਾ ਕੈਸਾ ਹੋਵੇ' ਸਿਰਲੇਖ ਹੇਠ ਲੰਮੀ ਵਿਆਖਿਆ ਸਹਿਤ ਪੈਂਤੀ ਨੀਤੀ ਬਚਨ ਦਿੱਤੇ ਹਨ। ਇਨ੍ਹਾਂ ਬਚਨਾਂ ਵਿੱਚ ਦੱਸਿਆ ਹੈ ਕਿ ਕੁਸ਼ਲ ਰਾਜ ਪ੍ਰਬੰਧ ਚਲਾਉਣ ਲਈ ਇਕ ਰਾਜੇ ਵਿੱਚ ਕਿਹੜੇ-ਕਿਹੜੇ ਗੁਣ ਹੋਣੇ ਜ਼ਰੂਰੀ ਹਨ। ਚੰਗੇ ਰਾਜੇ ਦਾ ਕਿਸ-ਕਿਸ ਵਰਗ ਦੇ ਲੋਕਾਂ ਨਾਲ ਕਿਹੋ ਜਿਹਾ ਵਿਵਹਾਰ ਹੋਣਾ ਚਾਹੀਦਾ ਹੈ, ਬਾਰੇ ਲਿਖਿਆ ਹੈ:

ਮਿਤ੍ਰਨ ਕੋ ਸੁਖ ਰੂਪ ਹੋ, ਸਤ੍ਰਨ ਕੋ ਸਮ ਕਾਲ॥
ਦੁਰਜਨ ਕੋ ਭੈ ਭੀਤ ਹੋ, ਪ੍ਰਜਾ ਕੋ ਸਮ ਢਾਲ॥

ਚੌਥੇ ਅਧਿਆਇ ਵਿੱਚ 'ਮਨੁੱਖਤਾ ਦਾ ਉਪਦੇਸ਼' ਸਿਰਲੇਖ ਹੇਠ 19 ਨੀਤੀ ਬਚਨ ਲਿਖੇ ਹਨ। ਇਨ੍ਹਾਂ ਵਿੱਚ ਅਜਿਹੀਆਂ ਲੋਕ ਸਿਆਣਪਾਂ ਵਰਣਨ ਕੀਤੀਆਂ ਗਈਆਂ ਹਨ ਜੋ ਹਰੇਕ ਸਮਾਜ ਵਿੱਚ ਸਦੀਵੀ ਸੱਚ ਹੁੰਦੀਆਂ ਹਨ। ਅਜਿਹੀਆਂ ਲੋਕ ਸਿਆਣਪਾਂ ਨਾਲ ਜ਼ਿੰਦਗੀ ਜਿਊਣ ਦੇ ਢੰਗ ਨਾਲ ਨਿਖਾਰ ਆਉਂਦਾ ਹੈ।

ਜੋ ਅੱਜ ਅਸੀਂ ਆਪਣੇ ਸਮਾਜ ਵਿੱਚ ਭਰੇ ਨੂੰ ਭਰਨ ਵਾਲੀ ਗੱਲ ਆਮ ਕਰਕੇ ਦੇਖਦੇ ਹਾਂ ਉਸ ਪ੍ਰਥਾਏ ਗਿਆਨੀ ਜੀ ਨੇ ਇਕ ਬਹੁਤ ਖ਼ੂਬਸੂਰਤ ਬਚਨ ਲਿਖਿਆ ਹੈ:

ਵਰਖਾ ਵਿਅਰਥ ਸਮੁੰਦ੍ਰ ਮੇਂ, ਧਨੀ ਪੁਰਖ ਕੋ ਦਾਨ॥
ਭੋਜਨ ਵਿਅਰਥ ਤ੍ਰਿਪਤ ਕੋ, ਦਿਨ ਮੇਂ ਦੀਪ ਜਲਾਨ॥

ਗਿਆਨੀ ਜੀ ਦਾ ਆਪਣਾ ਜੀਵਨ ਸੱਚ ਭਰਪੂਰ ਹੋਣ ਕਾਰਨ ਉਨ੍ਹਾਂ ਦੇ ਨੀਤੀ ਬਚਨ ਵੀ ਜ਼ਿੰਦਗੀ ਦਾ ਸੱਚ ਬਿਆਨ ਕਰਦੇ ਹਨ। ਦੂਸਰਾ ਗਿਆਨੀ ਜੀ ਦਾ ਵਿਰਸਾ ਗੁਰਮਤਿ ਅਧਾਰਿਤ ਹੋਣ ਕਾਰਣ ਆਪ ਦੇ ਇਨ੍ਹਾਂ ਨੀਤੀ ਬਚਨਾਂ ਵਿੱਚ ਗੁਰਮਤਿ ਸਿਧਾਂਤਾਂ ਦੀ ਝਲਕ ਵੀ ਸਪੱਸ਼ਟ ਵੇਖਣ ਨੂੰ ਮਿਲਦੀ ਹੈ।

ਲਗਭਗ ਸੌ ਸਾਲ ਪਹਿਲਾਂ ਗਿਆਨੀ ਜੀ ਦੁਆਰਾ ਰਚੇ ਇਹ ਨੀਤੀ ਬਚਨ ਸਮਾਜ ਲਈ ਅੱਜ ਵੀ ਉਨੇ ਹੀ ਸਾਰਥਕ ਹਨ ਜਿੰਨੇ ਗਿਆਨੀ ਜੀ ਦੇ ਸਮੇਂ ਵਿੱਚ ਸਨ।

ਸੋ ਆਸ ਹੈ ਕਿ ਡਾ. ਗੋਗੋਆਣੀ ਜੀ ਦੀ ਇਸ ਪੁਸਤਕ ਵਿੱਚੋਂ ਗਿਆਨੀ ਜੀ ਦੇ ਇਹ ਨੀਤੀ ਬਚਨ ਪੜ੍ਹ ਕੇ ਜਿੱਥੇ ਪ੍ਰਚਾਰਕ ਅਤੇ ਕਥਾਵਾਚਕ ਇਨ੍ਹਾਂ ਤੋਂ ਦ੍ਰਿਸ਼ਟਾਂਤ ਸਮੱਗਰੀ ਹਾਸਿਲ ਕਰਨਗੇ ਉੱਥੇ ਸਾਹਿਤ ਰਸੀਏ ਇਨ੍ਹਾਂ ਨੀਤੀ ਬਚਨਾਂ ਨੂੰ ਪੜ੍ਹ ਕੇ ਆਪਣੇ ਜੀਵਨ ਵਿੱਚ ਨਿਖਾਰ ਪੈਦਾ ਕਰਨਗੇ। ਇਸ ਤਰ੍ਹਾਂ ਡਾ. ਸਾਹਿਬ ਦੁਆਰਾ ਸੰਪਾਦਤ ਇਹ ਪੁਸਤਕ ਸਮਾਜ ਦੇ ਨੀਤੀਵਾਨ ਤੇ ਨੀਤੀਗਤ ਹੋਣ ਵਿੱਚ ਅਹਿਮ ਯੋਗਦਾਨ ਪਾਵੇਗੀ।

----- 0 -----

ਸਫਾ 33 ਦਾ ਬਾਕੀ

ਵਜੇ ਮੇਰੇ ਹੋਟਲ ਕਮਰੇ ਵਿੱਚ, ਟੈਲੀਫ਼ੋਨ ਦੀ ਘੰਟੀ ਵੱਜੀ। ਸੁਰਜੀਤ ਬੋਲ ਰਿਹਾ ਸੀ। ਬਾਪੂ ਜੀ ਨਹੀਂ ਰਹੇ। ਉਹ ਧਾੜਾਂ ਮਾਰ ਮਾਰ, ਰੋ ਰਿਹਾ ਸੀ। ਮੈਂ ਫ਼ੌਰਨ ਹੀ ਟੈਕਸੀ ਪਕੜ ਕੇ ਉਸ ਪਾਸ ਪਹੁੰਚ ਗਿਆ। ਸੁਰਜੀਤ ਮੇਰੇ ਗਲੇ ਮਿਲ ਕੇ ਬਹੁਤ ਰੋਇਆ। ਉਸ ਮੈਨੂੰ ਦਸਿਆ ਕਿ "ਹਰ ਰੋਜ਼ ਦੀ ਤਰ੍ਹਾਂ, ਨਿਤਨੇਮ ਕਰਕੇ, ਬਾਪੂ ਜੀ ਨੇ ਅਰਦਾਸ ਕੀਤੀ,ਮਥਾ ਟੇਕਿਆ,ਤੇ ਸਦਾ ਦੀ ਤਰ੍ਹਾਂ, ਅਨੂਪ ਕੌਰ, ਬਾਪੂ ਜੀ ਨੂੰ ਉਨ੍ਹਾਂ ਦੇ ਆਪਣੇ ਕਮਰੇ ਵਿੱਚ ਛੱਡ ਆਈ। ਪਰ ਜਦ ਉਹ, ਭਾਵ ਅਨੂਪ ਕੌਰ ਥੋੜੀ ਦੇਰ ਬਾਦ, ਉਨ੍ਹਾਂ ਨੂੰ ਕਮਰੇ ਵਿੱਚ ਚਾਹ ਦੇਣ ਗਈ, ਤਾਂ ਬਾਪੂ ਜੀ ਦੀ ਰੂਹ ਪਰਵਾਜ਼ ਕਰ ਚੁਕੀ ਸੀ"। ਸੁਰਜੀਤ, ਇਹ ਕਹਿੰਦਿਆਂ, ਫ਼ਿਰ ਰੁਹਾਂਸੇ ਹੋ ਗਏ। ਮੈਂ ਉਨ੍ਹਾਂ ਨੂੰ ਦਿਲਾਸਾ ਦਿਤਾ। ਰੋਂਦਿਆਂ ਰੋਂਦਿਆਂ ਨੇ ਦਸਿਆ, ਕਿ ਬਾਪੂ ਜੀ ਦੇ ਕਮਰੇ ਦੀ ਬੱਤੀ, ਕਲ ਦੇਰ ਰਾਤ ਤਕ ਜਲਦੀ ਰਹੀ ਸੀ। ਮੈਂ ਬਾਪੂ ਜੀ ਦੇ, ਮ੍ਰਿਤਕ ਸਰੀਰ ਦੇ ਸਰਹਾਂਣੇ ਵੱਲ ਗਿਆ। ਸਿਰਹਾਣੇ ਦੇ ਖਬੇ ਪਾਸੇ ਇਕ ਕਿਤਾਬ ਪਈ ਸੀ।,'Sikh Religion By Dorthy Field'। ਇਸ ਪੁਸਤਕ ਨੂੰ ਮੈਂ ਚੁਕ ਲਿਆ। " ਸ਼ਾਇਦ ਇਸ ਪੁਸਤਕ ਨੂੰ ਬਾਪੂ ਜੀ ਦੇਰ ਰਾਤ ਤਕ ਪੜ੍ਹਦੇ ਰਹੇ ਸਨ" ਮੈਂ ਆਪਣਾ ਖਿਆਲ ਦਸਿਆ। ਉਸ ਕਿਤਾਬ ਵਿਚ ਕਈ ਥਾਵਾਂ ਤੇ Kores co. ਦੀ ਮੋਟੀ ਜਿਹੀ (ਲਾਲ ਤੇ ਨੀਲੀ ਰੰਗ ਵਾਲੀ) ਪਿਨਸਲ ਨਾਲ ਆਪ ਨੇ ਕਿਤਾਬ ਵਿਚ ਛਪੀਆਂ, ਕਈ ਲਾਈਨਾਂ, high light ਕੀਤੀਆਂ ਸਨ। ਕੋਲ ਹੀ ਇਕ ਮੇਜ਼ ਤੇ ਉਨ੍ਹਾਂ ਦੀ ਪ੍ਰਾਇਵੇਟ ਡਾਇਰੀ ਪਈ ਸੀ। ਉਸ ਵਿੱਚ ਬਾਪੂ ਜੀ ਦੇ ਆਪਣੇ ਹੱਥ ਨਾਲ, Dorthy Field ਦੀ ਕਿਤਾਬ ਵਿਚੋਂ, ਹੇਠਲੀਆਂ ਲਾਇਨਾਂ ਨੋਟ ਕੀਤੀਆਂ ਹੋਈਆਂ ਸਨ।

Dt 31st Dec1974, Time 3.35 AM

Of no other religion can it be said that it has made a nation in so short a time. Only SIKHS have done it.
DorthY Field

*9417924009*

ਕਹਾਣੀ

# ਸਿਆਣਪ

ਲਾਲ ਸਿੰਘ 'ਲਾਲੀ'

ਦਵਿੰਦਰ ਦਾ ਰਿਸ਼ਤਾ ਇੱਕ ਮੱਧ-ਵਰਗੀ ਪਰਿਵਾਰ ਵਿੱਚ ਹੋਇਆ। ਉਸਦਾ ਪਤੀ ਗੁਰਤੇਜ ਸਿੰਘ ਮਿਹਨਤੀ ਤੇ ਨੇਕ ਸੁਭਾ ਦਾ ਇਨਸਾਨ ਸੀ। ਗੁਰਤੇਜ, ਦਵਿੰਦਰ ਨੂੰ ਬਹੁਤ ਪਿਆਰ ਕਰਦਾ ਸੀ। ਵਿਆਹ ਤੋਂ ਬਾਅਦ ਕੁੱਝ ਸਮਾਂ ਸੁੱਖ-ਸਾਂਦ ਨਾਲ ਲੰਘਿਆ ਤੇ ਦਵਿੰਦਰ ਦੀ ਸੱਸ ਨੇ ਉਸ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਉਸ ਨੂੰ ਸਮਝ ਨਾ ਆਵੇ ਕਿ ਉਸ ਤੋਂ ਕੀ ਕਸੂਰ ਹੋ ਗਿਆ ਹੈ, ਗੱਲ ਗੱਲ ਤੇ ਟੋਕਾ-ਟਾਕੀ ਮਿਹਣੇ ਝਿੜਕਾਂ ਤੇ ਉਸ ਦੇ ਕੀਤੇ ਕੰਮ ਵਿੱਚ ਨੁਕਸ ਕੱਢਦੀ ਰਹਿੰਦੀ। ਦਵਿੰਦਰ ਨੂੰ ਘਰੋਂ ਤੋਰਨ ਲੱਗੇ ਮਾਂ-ਬਾਪ ਦਾ ਕਿਹਾ ਯਾਦ ਆ ਜਾਂਦਾ "ਧੀਏ ਵੇਖੀਂ ਪੇਕਿਆਂ ਦੀ ਲਾਜ਼ ਰੱਖੀਂ।" ਸੋਚ ਕੇ ਉਹ ਚੁੱਪ-ਚਾਪ ਵਿਚਾਰੀ ਆਪਣੇ ਕੰਮ ਵਿੱਚ ਮਸਤ, ਸੱਸ ਦੀਆਂ ਕੌੜੀਆਂ ਫਿਕੀਆਂ ਸੁਣਦੀ ਰਹਿੰਦੀ। ਮੂੰਹੋ ਕੁੱਝ ਨਾ ਬੋਲਦੀ ਤੇ ਨਾ ਹੀ ਆਪਣੇ ਪਤੀ ਨੂੰ ਦੱਸਦੀ।

ਇਕ ਦਿਨ ਦਵਿੰਦਰ ਦੀ ਸੱਸ ਉਸ ਨਾਲ ਸਵੇਰੇ ਹੀ ਆਢਾ ਲਾ ਕੇ ਬੈਠ ਗਈ। ਰੌਲਾ ਸੁਣਕੇ ਗੁਆਂਢ 'ਚੋਂ ਇੱਕ ਬਜ਼ੁਰਗ ਮਾਤਾ ਉਨ੍ਹਾਂ ਦੇ ਘਰ ਆ ਗਈ। ਉਸ ਦੀ ਸੱਸ ਨੂੰ ਕਹਿਣ ਲੱਗੀ ਕਰਤਾਰੋ ਨੀ ਤੇਰੀ ਨੂੰਹ ਤੇਰੇ ਮੂਹਰੇ ਸਾਹ ਨੀ ਕੱਢਦੀ, ਇਹ ਤਾਂ ਦੇਵੀ ਹੈ ਦੇਵੀ, ਤੂੰ ਇਸ ਵਿਚਾਰੀ ਨੂੰ ਕਿਉਂ ਤੰਗ ਕਰਦੀ ਏਂ? ਇਸ ਤੋਂ ਪਹਿਲਾਂ ਕਿ ਦਵਿੰਦਰ ਦੀ ਸੱਸ ਕੋਈ ਉੱਤਰ ਦਿੰਦੀ, ਦਵਿੰਦਰ ਕਹਿਣ ਲੱਗੀ "ਮਾਤਾ ਜੀ ਇਹ ਸਾਡਾ ਮਾਵਾਂ ਧੀਆਂ ਦਾ ਘਰ ਦਾ ਮਸਲਾ ਹੈ, ਅਸੀਂ ਆਪ ਬਹਿਕੇ ਨਬੇੜ ਲਵਾਂਗੀਆਂ, ਤੁਸੀਂ ਕੋਈ ਚਿੰਤਾ ਨਾ ਕਰੋ ਜੀ।" ਇਹ ਗੱਲ ਸੁਣਕੇ ਗੁਆਂਢਣ ਵਿਚਾਰੀ ਆਪਣੇ ਘਰ ਨੂੰ ਚਲੀ ਗਈ। ਉਸ ਦੇ ਜਾਣ ਤੋਂ ਬਾਅਦ ਦਵਿੰਦਰ ਦੀ ਸੱਸ ਨੇ ਉਸ ਨੂੰ ਬੁੱਕਲ 'ਚ ਲੈ ਕੇ ਘੁੱਟ ਕੇ ਹਿੱਕ ਨਾਲ ਲਾ ਲਿਆ, ਤੇ ਕਹਿਣ ਲੱਗੀ ਧੀਏ ਤੇਰਾ ਐਡਾ ਜਿਗਰਾ, "ਤੂੰ ਤੇ ਤੇਰੇ ਮਾਂ-ਪਿਉ ਧੰਨ ਹਨ, ਤੂੰ ਅੱਜ ਮੇਰੀ ਤੇ ਘਰ ਦੀ ਇੱਜਤ ਰੱਖ ਲਈ, ਮੈਂ ਪਾਗਲ ਤੈਨੂੰ ਪਤਾ ਨਹੀਂ ਕੀ-ਕੀ ਬੋਲਦੀ ਰਹੀ। ਧੀਏ ! ਮੈਨੂੰ ਮੁਆਫ ਕਰਦੇ ਕਰਤਾਰੋ ਉਸਦੇ ਅੱਗੇ ਗੁਨਾਹਗਾਰਾਂ ਵਾਂਗੂੰ ਹੱਥ ਜੋੜੀ ਖੜ੍ਹੀ ਸੀ। ਦਵਿੰਦਰ ਕਹਿਣ ਲੱਗੀ, "ਮਾਤਾ ਜੀ ਤੁਸੀਂ ਦਿਲ ਛੋਟਾ ਨਾ ਕਰੋ ਮਾਵਾਂ ਦਾ ਫਰਜ਼ ਧੀਆਂ ਨੂੰ ਸਮਝਾਉਣਾ ਹੁੰਦਾ ਹੈ ਤੁਸੀਂ ਉਹੀ ਕੀਤਾ ਹੈ, ਜੋ ਤੁਹਾਡਾ ਫਰਜ਼ ਸੀ।" ਦਵਿੰਦਰ ਦੀ ਸੱਸ ਉਸ ਦੇ ਗਲ ਲੱਗਕੇ ਰੋਈ ਜਾ ਰਹੀ ਸੀ। ਉਸ ਤੋਂ ਬਾਅਦ ਕਦੇ ਵੀ ਨੂੰਹ ਸੱਸ ਵਿਚਕਾਰ ਕੋਈ ਗਲਤ ਫਹਿਮੀ ਨਹੀਂ ਹੋਈ। ਉਹ ਘਰ ਹੁਣ ਦਵਿੰਦਰ ਦੀ ਸਿਆਣਪ ਨਾਲ ਖੁਸ਼ ਵਸਦਾ ਹੈ।

99146-10083

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

*ਕਾਵਿ-ਕਿਆਰੀ*

## ਗਿਆਨੀ ਦਿੱਤ ਸਿੰਘ ਜੀ ਦੀ ਚੇਤਨ ਬੁੱਧੀ

*ਕੇਵਲ ਮਾਣਕਪੁਰੀ*

ਦਿੱਤ ਸਿੰਘ ਐਸੇ ਕਾਰਜ ਕੀਤੇ, ਦੁਨੀਆ ਯਾਦ ਕਰੇ,
ਕਰਮ ਕਿਰਤ ਦੀ ਹਾਮੀ ਤਾਂ ਆਲਮ ਆਪ ਭਰੇ।

ਕਰਮ ਧਰਮ ਦੀ ਕਿਰਤ 'ਚ ਲਹਿਰਾਂ ਬਹਿਰਾਂ ਨੇ,
ਕਈ ਘਰਾਂ ਵਿੱਚ ਤਪ ਦੀਆਂ ਸਿਖਰ ਦੁਪਹਿਰਾਂ ਨੇ,
ਕੌਣ ਕਿਸੇ ਦਾ ਕਿਹੜਾ ਜਾ ਫਰਿਆਦ ਕਰੇ।
ਕਰਮ ਕ਼ਿਰਤ ਦੀ ਹਾਮੀ ਤਾਂ ਆਲਮ..........।

ਸੁੰਦਰ ਸੋਹਲ ਸੁਨੱਖੀ ਸੂਰਤ ਜਿਵੇਂ ਸੁਲਤਾਨਾਂ ਦੀ,
ਸਿਰ ਸੋਂਹਦੀ ਦਸਤਾਰ ਸਿੱਖੀ ਅਰਮਾਨਾਂ ਦੀ,
ਸਜਿਆ ਸੋਹਣਾ ਸਰਦਾਰ ਰੋਹਬ ਦੇ ਖਾਣ ਭਰੇ,
ਕਰਮ ਕਿਰਤ ਦੀ ਹਾਮੀ ਤਾਂ ਆਲਮ..........।

ਅੰਮ੍ਰਿਤ ਦੀ ਛੋਹ ਐਸੀ ਪੰਜ ਕਕਾਰ ਪੂਰੇ,
ਤਪ ਤੇਜ ਤਪੱਸਵੀ ਦਗ ਦਗ ਨੂਰ ਝੜੇ।
ਦਸਮੇਸ਼ ਦੀ ਰਹਿਣੀ ਬਹਿਣੀ ਉਤੇ ਖਰੇ-ਖਰੇ,
ਕਰਮ ਕਿਰਤ ਦੀ ਹਾਮੀ ਤਾਂ ਆਲਮ..........।

ਨੰਦਪੁਰ ਕਲੌੜ ਦੇ ਵਾਸੀ ਨੇ ਸ਼ੋਭਾ ਜੱਗ ਪਾਈ ਏ,
ਸਾਰੀ ਜਿੰਦਗੀ ਉਸ ਸਿੱਖੀ ਦੇ ਲੜ ਲਾਈ ਏ।
ਉਚੀਆਂ ਮੰਜ਼ਿਲਾਂ ਪਾਈਆਂ ਔਖੇ ਰਾਹ ਫੜੇ,
ਕਰਮ ਕਿਰਤ ਦੀ ਹਾਮੀ ਤਾਂ ਆਲਮ..........।

ਠਾਠਾਂ ਮਾਰੇ ਖੁਲ੍ਹੇ ਦਾਹੜੇ ਦਾ ਵੀ ਨੂਰ ਬੜਾ,
ਉਤੋਂ ਰੋਹਬਦਾਰ ਪੱਗ ਦਾ ਮਗਰੂਰ ਬੜਾ।
ਕੇਵਲ ਮਾਣਕਪੁਰੀ ਦੀ ਕਲਮ ਉਸ ਦੀ ਸਿਫਤ ਕਰੇ,
ਕਰਮ ਕਿਰਤ ਦੀ ਹਾਮੀ ਤਾਂ ਆਲਮ ਆਪ ਭਰੇ।

94158-45184

----- 0 -----

*6 ਜੂਨ ਨੂੰ ਹਰਿਮੰਦਰ ਸਾਹਿਬ 'ਤੇ ਹੋਏ ਹਮਲੇ ਦੇ ਦਿਹਾੜੇ 'ਤੇ*

## ਸਾਕਾ

*ਸਰਦਾਰ ਪੰਛੀ*

ਜਿਸ ਨੇ ਵੀ ਹਰਿਮੰਦਰ ਸਾਹਿਬ ਖ਼ੂਨ 'ਚ ਰੰਗਿਆ ਏ।
ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ ਤੇ ਟੰਗਿਆ ਏ।
ਗੁਰ ਅਰਜਨ ਨੇ ਸਰਬ ਧਰਮ ਦੀ ਰੀਤ ਚਲਾਈ ਸੀ।
ਸਾਈਂ ਮੀਆਂ ਮੀਰ ਤੋਂ ਇਸ ਦੀ ਨੀਂਹ ਰਖਵਾਈ ਸੀ।
ਨਾਲੇ ਰੱਬੀ ਬਾਣੀ ਦੀ ਇਕ ਜੋਤ ਜਗਾਈ ਸੀ।
ਮਾਨਵ-ਮਨ ਦੀ ਹਰ ਇਕ ਨੇਰ੍ਹੀ ਗੁੱਠ ਰੁਸ਼ਨਾਈ ਸੀ।
ਫਿਰ ਵੀ ਹੈਂਕੜ ਬਾਜ਼ਾਂ ਇਹਦਾ ਬੁਰਾ ਹੀ ਮੰਗਿਆ ਏ।
ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ ਤੇ ਟੰਗਿਆ ਏ।
ਬੱਚੇ ਸਿੱਖਾਂ ਦੇ ਫੜ ਫੜ ਝਟਕਾਏ ਜਾਂਦੇ ਸੀ।
ਹਾਰ ਆਂਦਰਾ ਦੇ ਮਾਂਵਾਂ ਗੱਲ ਪਾਏ ਜਾਂਦੇ ਸੀ।
ਬੇਦੋਸ਼ੇ ਸਿੱਖਾਂ ਦੇ ਸਿਰ ਕਟਵਾਏ ਜਾਂਦੇ ਸੀ।
ਹਾਕਮ ਵਲੋਂ ਮੁੱਲ ਸਿਰਾਂ ਦੇ ਪਾਏ ਜਾਂਦੇ ਸੀ।
ਜਿਹੜਾ ਵੀ ਸੱਪ ਬਣਕੇ ਸਿੱਖਾਂ ਤਾਈਂ ਡੰਗਿਆ ਏ।
ਸਿੱਖਾਂ ਉਹਦਾ ਸਿਰ ਲਾਹ ...............।
ਮੱਸਾ ਰੰਘੜ ਹਰਿਮੰਦਰ ਵਿੱਚ ਪਲੰਘ ਡਹਾਉਂਦਾ ਸੀ।
ਆਪਣੇ ਸਾਹਵੇਂ ਇਕ ਰੰਡੀ ਦਾ ਨਾਚ ਕਰਾਉਂਦਾ ਸੀ।
ਜੰਗਲਾਂ ਵਿੱਚ ਲੁੱਕੇ ਸਿੰਘਾਂ ਨੇ ਮਤਾ ਪਕਾਇਆ ਸੀ।
ਸੁੱਖਾ ਸਿੰਘ ਮਹਿਤਾਬ ਸਿੰਘ ਨੇ ਬੀੜਾ ਚਾਇਆ ਸੀ।
ਦੋਵੇਂ ਪਹੁੰਚੇ ਪਲੰਘ ਦੇ ਨੇੜੇ ਕੋਈ ਨਾ ਖੰਘਿਆ ਏ।
ਸਿੱਖਾਂ ਉਹਦਾ ਸਿਰ ਲਾਹ ...............।
ਕੁਝ ਚਿਰ ਪਹਿਲਾਂ ਹਮਲਾ ਕਰਕੇ ਇਕ ਜਨਾਨੀ ਨੇ।
ਢਾਹਿਆ ਸ੍ਰੀ ਅਕਾਲ ਤਖਤ ਪੁੱਤਰਾਂ ਨੂੰ ਖਾਣੀ ਨੇ।
ਪੱਗਾਂ ਨੂੰ ਹੱਥ ਪਾਇਆ ਦਿੱਲੀ ਦੀ ਮਹਾਰਾਣੀ ਨੇ।
ਸਾਹ ਸੂਤਿਆ ਉਹਦਾ ਵੀ ਸ਼ੇਰਾਂ ਦੀ ਢਾਣੀ ਨੇ।
ਮੌਕਾ ਦਿੱਤਾ ਰੱਬ ਨੇ ਸ਼ੇਰਾਂ ਨੇ ਜੋ ਮੰਗਿਆ ਏ।
ਸਿੱਖਾਂ ਉਹਦਾ ਸਿਰ ਲਾਹ ...............।
ਜਿਸ ਨੇ ਵੀ ਹਰਿਮੰਦਰ ਸਾਹਿਬ ਖ਼ੂਨ 'ਚ ਰੰਗਿਆ ਏ।
ਸਿੱਖਾਂ ਉਹਦਾ ਸਿਰ ਲਾਹ ਕੇ ਨੇਜ਼ੇ ਤੇ ਟੰਗਿਆ ਏ।

----- 0 ----- 94170-91668

ਕਾਵਿ-ਕਿਆਰੀ

## ਦੱਸੋ ਭਲਾ ਕੀ ਫੂਕਣਾ?

ਹਰਬੰਸ ਸਿੰਘ 'ਸ਼ਾਨ'

ਲੋਕੋ ਏਹੋ ਜਿਹੇ ਚੰਦਰੇ ਰਿਵਾਜ ਨੂੰ,
ਦੱਸੋ ਭਲਾ ਕੀ ਫੂਕਣਾ?
ਕੁੜੀ ਮਾਰ ਜੋ ਬਣਾਉਂਦਾ ਏ ਸਮਾਜ ਨੂੰ,
ਦੱਸੋ ਭਲਾ ਕੀ ਫੂਕਣਾ?
ਦਾਨ ਐਵੇਂ ਆਖੀ ਜਾਈਏ ਇਸ ਕੁੱਤੇ ਧੰਦੇ ਨੂੰ।
ਲੋਭੀ ਅਤੇ ਲਾਲਚੀ ਬਣਾਉਂਦਾ ਜਿਹੜਾ ਬੰਦੇ ਨੂੰ।
ਕੀਤਾ ਰੀਸ ਦੀ ਖੜੀਸ ਇਸ ਕਾਜ ਨੂੰ।
ਦੱਸੋ ਭਲਾ ਕੀ ..........?
ਮਰਜ਼ ਨੂੰ ਦਿੱਤਾ ਆਪਾਂ ਫਰਜ ਦਾ ਦਰਜ਼ਾ।
ਇਸ ਦੇ ਲਈ ਚੁੱਕਿਆ ਨਾ ਲੱਥੇ ਸਿਰੋਂ ਕਰਜ਼ਾ।
ਭਾਵੇਂ ਮਰ ਜਾਈਏ ਮੋੜਦੇ ਵਿਆਜ ਨੂੰ।
ਦੱਸੋ ਭਲਾ ਕੀ ..........?
ਤਾਹੀਓਂ ਲੋਕੀਂ ਕੁੜੀਆਂ ਨੂੰ ਕੁੱਖਾਂ 'ਚੋਂ ਉਜਾੜਦੇ।
ਬਹੁਤੀਆਂ ਵਿਆਹ ਦੇ ਪਿਛੋਂ ਤੇਲ ਪਾ ਕੇ ਸਾੜਦੇ।
ਕਈ ਰੱਖਦੇ ਨੇ ਰਾਜ ਇਸ ਰਾਜ ਨੂੰ।
ਦੱਸੋ ਭਲਾ ਕੀ ..........?
ਪਾਪੀ, ਅਪਰਾਧੀ ਇਸ ਖੂਨ ਪੀਣੇ ਦੈਂਤ ਦਾ।
ਰਲਕੇ ਸਫਾਇਆ ਕਰੋ ਜੱਗ 'ਚੋਂ ਡਕੈਂਤ ਦਾ।
'ਸ਼ਾਨ' ਲੈਣਾ, ਦੇਣਾ ਬੰਦ ਕਰੋ ਦਾਜ ਨੂੰ।
ਦੱਸੋ ਭਲਾ ਕੀ ਫੂਕਣਾ?

98785-73068

— 0 —

## ਕਿਰਦਾਰ

ਕ੍ਰਿਪਾਲ ਸਿੰਘ, ਚੰਡੀਗੜ੍ਹ

ਤੇਰੇ ਲਾਲਚ ਦੇ ਭੰਡਾਰ ਅਸੀਂ ਵੇਖ ਵੀ ਨਹੀਂ ਸਕਦੇ,
ਪਿਓ ਦਾਦੇ ਦਾ ਕਿਰਦਾਰ ਅਸੀਂ ਵੇਚ ਨਹੀਂ ਸਕਦੇ,
ਇਹ ਜਾਨਾਂ ਅਸੀਂ ਵਾਰਨ ਲਈ ਹੀ ਰੱਖੀਆਂ ਨੇ।
ਜ਼ਿੰਦਗੀ ਨੂੰ ਵਿਉਪਾਰ ਦਾ ਨਾਂ ਅਸੀਂ ਦੇ ਨਹੀਂ ਸਕਦੇ।
ਪਿਉ ਦਾਦੇ ਦਾ ........................।
ਜੋ ਕੁਝ ਪਲੇ ਹੈ ਤੇਰੇ ਉਹ ਸਾਨੂੰ ਮਨਜ਼ੂਰ ਨਹੀਂ ਹੈ।
ਜੋ ਮਨਜ਼ੂਰ ਹੈ ਸਾਨੂੰ ਉਹ ਕੁਝ ਤੁਸੀਂ ਦੇ ਨਹੀਂ ਸਕਦੇ,
ਪਿਉ ਦਾਦੇ ਦਾ ........................।
ਸਾਨੂੰ ਦੀਨ ਮਨਾਉਂਦਾ ਹੈਂ ਪਰ ਦੀਨ ਤੇਰੇ ਪਲੇ ਹੈ ਕਿਥੇ,
ਬੇਦੀ ਨਿਆਂ ਦੀ ਸੂਰਤ ਤਾਂ ਅਸੀਂ ਵੇਖ ਵੀ ਨਹੀਂ ਸਕਦੇ,
ਪਿਉ ਦਾਦੇ ਦਾ ........................।
ਤੂੰ, ਤੇਰਾ ਕਾਜ਼ੀ, ਤੇਰਾ ਅਮਲਾ ਸਭ ਕੁਫਰ ਤੋਲਦਾ ਹੈ।
ਕੁਫਰ ਦੇ ਭੰਡਾਰਾਂ ਵਿੱਚ ਤਾਂ ਅਸੀਂ ਬੈਠ ਵੀ ਨਹੀਂ ਸਕਦੇ
।
ਪਿਉ ਦਾਦੇ ਦਾ ........................।
ਵੈਸੇ ਤੇਰੀ ਨੀਯਤ ਹੈ ਖਰਾਬ ਜੋ ਕਰਨਾ ਜਾਹ ਕਰ ਲੈ ਤੂੰ,
ਪੁਰਖਿਆਂ ਦੀ ਸਿਖਿਆਂ ਤੋਂ ਮੂੰਹ ਫੇਰ ਨਹੀਂ ਸਕਦੇ,
ਪਿਉ ਦਾਦੇ ਦਾ ਕਿਰਦਾਰ ਅਸੀਂ ਵੇਚ ਨਹੀਂ ਸਕਦੇ।

— 0 —

9878136463

ਨੀਤੀ-ਬਚਨ

ਸੁਜਨ (ਭਲੇ ਪੁਰਖਾਂ) ਦਾ ਸੁਭਾਵ — ਸਵ: ਗਿਆਨੀ ਦਿੱਤ ਸਿੰਘ ਜੀ

**ਅਪਨੇ ਸਿਰ ਪਰ ਧੂਪ ਸਹਿ, ਬ੍ਰਿਖ ਔਰ ਸੁਖ ਦੇਤ॥**
**ਤਿਉ ਤਨ ਪਰ ਦੁਖ ਕੋਟ ਲੈ, ਸੁਜਨ ਔਰ ਸੁਖ ਹੇਤ ॥**

*ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜਿਸ ਪਰਕਾਰ ਬ੍ਰਿਖ ਆਪਣੇ ਸਿਰ ਪਰ ਕਈ ਪਰਕਾਰ ਦੇ ਕਸ਼ਟ ਧੁੱਪ ਅਤੇ ਅੰਧੇਰੀ ਆਦਿਕ ਸਹਾਰ ਕੇ ਦੂਸਰੇ ਪੁਰਖ ਅਤੇ ਪਸ਼ੂ ਪੰਖੀਆਂ ਲਈ ਸੁਖ ਪਰਦਾਨ ਕਰਦਾ ਹੈ, ਇਸੀ ਪਰਕਾਰ ਸੱਜਣ ਲੋਕ ਭੀ ਦੂਸਰਿਆਂ ਲਈ ਸੁਖ ਪ੍ਰਦਾਨ ਕਰਦੇ ਹਨ।*

*ਕਾਵਿ-ਕਿਆਰੀ*

# ਮਾਂ ਬੋਲੀ ਨੂੰ ਸਤਿਕਾਰ ਦਿਓ

*ਅੰਮ੍ਰਿਤ ਕੌਰ ਕੰਬੋਜ*

ਹੈ ਜਨਮ ਮੇਰਾ ਪੰਜਾਬ ਦਾ,
ਹੈ ਸਭਿਆਚਾਰ ਪੰਜਾਬ ਦਾ,
ਤੇ ਸ਼ਿਸ਼ਟਾਚਾਰ ਪੰਜਾਬ ਦਾ,
ਮੇਰੇ ਸੋਹਣੇ ਜਿਹੇ ਪੰਜਾਬ ਦਾ।
ਇਹ ਰੁੱਤਾਂ ਮੇਰਾ ਪੰਜਾਬ ਦੀਆਂ।
ਇਹ ਸੌਗਾਤਾਂ,ਮੇਰੇ ਪੰਜਾਬ ਦੀਆਂ,
ਇਹ ਨਦੀਆਂ ਰਾਗ ਅਲਾਪਦੀਆਂ,
ਬਲਦਾਂ ਦੀਆਂ ਟੱਲੀਆਂ ਛਣਕਦੀਆਂ।
ਖੇਤਾਂ ਦੀਆਂ ਫਸਲਾਂ ਆਖਦੀਆਂ,
ਅਸੀਂ ਵਿੱਚ ਪੰਜਾਬ ਦੇ ਜੰਮੀਆਂ।
ਇਹ ਕਣਕਾਂ ਸੋਨੇ ਰੰਗੀਆਂ,
ਇਹ ਡੰਡੀਆਂ ਲੰਮ ਸਲੰਮੀਆਂ,
ਫਲਾਂ ਫੁੱਲਾਂ ਦੀਆਂ ਸੌ ਵੰਨਗੀਆਂ।

ਹਰ ਦਿਲ ਨੂੰ ਨੇ ਭਰਮਾ ਗਈਆਂ।
ਤਨ ਮਨ ਦੇ ਉਤੇ ਛਾ ਗਈਆਂ।
ਗੁਰੂਆਂ ਦਾ ਰਾਹ ਅਪਣਾ ਗਈਆਂ,
ਸ਼ਹੀਦਾਂ ਨੂੰ ਮਾਨ ਦਿਵਾ ਗਈਆਂ।
ਸੁੱਤੇ ਨ ਰਹੋ ਪੰਜਾਬੀਓ,
ਇਹ ਮਾਣ ਕਰੋ ਪੰਜਾਬੀਓ,
ਪੰਜਾਬੀ ਹੋ ਤੁਸੀਂ ਪੰਜਾਬੀਓ,
ਤੁਸੀਂ ਦੇਸ਼ ਦੀ ਸ਼ਾਨ ਪੰਜਾਬੀਓ।
ਸਾਡੀ ਮਾਂ ਬੋਲੀ ਪੰਜਾਬੀ ਏ,
ਸਾਡਾ ਰਹਿਣ ਸਹਿਣ ਪੰਜਾਬੀ ਏ।
ਸਾਡਾ ਰੋਣ ਧੋਣ ਪੰਜਾਬੀ ਏ,
ਸਾਡਾ ਗਾਣ ਵਜਾਣ ਪੰਜਾਬੀ ਏ।
ਸਾਨੂੰ ਗੁੜ੍ਹਤੀ ਮਿਲੀ ਪੰਜਾਬੀ ਦੀ।
ਅਸੀਂ ਰੱਖਣੀ ਸ਼ਾਨ ਪੰਜਾਬੀ ਦੀ।
ਸਹਿਣੀ ਨਹੀਂ ਹਾਰ ਪੰਜਾਬੀ ਦੀ,
ਹੋਵੇ ਜੈ ਜੈ ਕਾਰ ਪੰਜਾਬੀ ਦੀ।
ਮਾਂ ਬੋਲੀ ਨੂੰ ਸ਼ਿੰਗਾਰ ਦਿਉ,
ਜਿੰਦ ਜਾਨ ਵੀ ਇਸ ਤੋਂ ਵਾਰ ਦਿਓ।
ਬੁਰੀ ਨਜ਼ਰ ਦੇ ਤਾਂਹੀ ਫਿਟਕਾਰ ਦਿਓ।
ਇਸਨੂੰ ਪੂਰਾ ਸਤਿਕਾਰ ਦਿਓ,
ਮਾਂ ਬੋਲੀ ਨੂੰ ਇਹ ਪਿਆਰ ਦਿਓ।

98156-67994

----- 0 -----

# ਬੋਲ ਬਾਣੀ

*ਸੁਰਜੀਤ 'ਦੇਵਲ'*

ਪਸ਼ੂ ਪੰਛੀ ਭਾਵੇਂ ਇਨਸਾਨ।
ਕੁਦਰਤ ਨੇ ਸਭ ਨੂੰ ਬਖਸ਼ੀ ਜ਼ੁਬਾਨ।
ਬੋਲ ਬਾਣੀ ਇਕ ਕਲਾ ਹੈ।
ਮਾਂ ਬੋਲੀ ਵਿੱਚ ਹੀ ਭਲਾ ਹੈ।
ਮਿੱਠ ਬੋਲੜਾ ਸਭ ਮਨ ਭਾਵੇ।
ਮਨ ਵਿੱਚ ਨਾ ਹੰਕਾਰ ਲਿਆਵੇ।
ਲਵੇ ਅਸੀਸਾਂ ਰਹੇ ਖੁਸ਼ਹਾਲ।
ਪਿਆਰ, ਨਿਮਰਤਾਂ, ਸੰਜਮ ਨਾਲ।
ਮਿੱਠਾ ਬੋਲਿਆਂ ਮੁੱਲ ਨਾ ਲੱਗੇ।
ਮੁਸ਼ਕਿਲ ਅੜੇ ਨਾ ਉਸ ਦੇ ਅੱਗੇ।
ਸ਼ੋਭਾ ਖੱਟੇ ਉਹਦੀ ਨਰਮਾਈ।
ਦੁੱਖ ਸੁੱਖ ਵਿੱਚ ਉਦ੍ਹੇ ਸਭ ਸਹਾਈ।
'ਦੇਵਲ' ਜ਼ੁਬਾਨ 'ਚ ਮਿਸ਼ਰੀ ਘੋਲੇ।
ਉੱਚਾ ਬੋਲ ਨਾ ਕਿਸੇ ਨੂੰ ਬੋਲੋ।

92568-67202

----- 0 -----

## ਸਤਿਕਾਰ ਬਜ਼ੁਰਗਾਂ ਦਾ

ਜਸਪਾਲ ਸਿੰਘ 'ਕੰਵਲ'

ਸਤਿਕਾਰ ਬਜ਼ੁਰਗਾਂ ਦਾ ਭੁੱਲਿਆ ਬੱਚਿਆਂ ਨੂੰ,
ਇੱਜ਼ਤ ਮਾਪਿਆਂ ਦੀ ਖ਼ਾਕ ਰਲੋਈ ਜਾਂਦੀ।
ਲੱਚਰ ਗਾਣਿਆਂ ਨੱਕ ਵਿੱਚ ਦਮ ਕੀਤਾ।
ਮਾਲਾ ਨੰਗੇਜ਼ ਦੀ ਬੇਸ਼ਰਮੀ ਪਰੋਈ ਜਾਂਦੀ।
ਬੇੜਾ ਗਰਕ ਹੋ ਜਾਏ ਪੱਛਮੀ ਸਭਿਅਤਾ ਦਾ,
ਦੁਨੀਆ ਪੈਸੇ ਦੀ ਪੀਰ ਹੈ ਹੋਈ ਜਾਂਦੀ।
ਕੰਵਲ ਸਿਆਣੇ ਦੇ ਜੀਣ ਦਾ ਹੱਜ ਕੀ ਏ?
ਅਦਬ ਮਾਰੇ ਧਾਹਾਂ, ਲੱਜਾ ਰੋਈ ਜਾਂਦੀ।

---- 0 ----

ਜੱਗ ਆਖਦੈ ਸਿਆਣੇ ਦੀ ਗੱਲ ਸਿਆਣੀ,
ਜਿਵੇਂ ਔਲਾ ਗੁਣਕਾਰੀ ਕਹਾਂਵਦਾ ਏ।
ਕਹਿੰਦੇ ਦਾੜ੍ਹੀ ਨਹੀਂ ਹੁੰਦੀ ਧੁੱਪ ਵਿੱਚ ਚਿੱਟੀ,
ਤਜ਼ਰਬਾ ਉਮਰ ਦਾ ਰੰਗ ਲਿਆਂਵਦਾ ਏ।
ਚਾੜ੍ਹ ਬਚਪਨ ਤੇ ਜਵਾਨੀ ਦੀ ਬਲੀ ਆਖ਼ਿਰ,
ਬੰਦਾ ਸਿਆਣਿਆਂ ਦੀ ਢਾਣੀ ਪੈਰ ਪਾਂਵਦਾ ਏ।
ਕੁਦਰਤ ਕਾਦਰ ਦੀ 'ਕੰਵਲ' ਯੁੱਗ ਬਦਲ ਚੁੱਕੈ,
ਕੌਣ ਸਿਆਣਿਆਂ ਨੂੰ ਹੁਣ ਸਿਆਣਦਾ ਏ।

---- 0 ----

ਉਮਰਾਂ ਦੀ ਪੂੰਜੀ ਲੁਟਾਈ ਸਾਰੀ ਬੱਚਿਆਂ ਤੇ,
ਬੁਢਾਪੇ ਵਿੱਚ ਭਾਲਦੇ ਸਹਾਰੇ ਦੋਸਤੋ।
ਅਵਾ ਤਵਾ ਬੋਲਦੇ ਨਾ ਸੁਣੇਂ ਜਾਂਦੇ ਮਾਪਿਆਂ ਨੂੰ,
ਜਿਹੜੇ ਹੁੰਦੇ ਸੀ ਸਾਹਾਂ ਤੋਂ ਪਿਆਰੇ ਦੋਸਤੋ।
ਸੇਵਾ ਤਾਂ ਹੋਣੀ ਸੀ ਨਸੀਬ ਕਿਹੜੀ ਮਾਪਿਆਂ ਨੂੰ,
ਜ਼ਿੱਲਤ ਪਈ ਪੱਲੇ ਕੱਢੇ ਹਾੜ੍ਹੇ ਦੋਸਤੋ।
'ਕੰਵਲ' ਜਵਾਨੀ ਨੂੰ ਯਾਦ ਕਰ ਝੂਰਦਾ ਕਿਉਂ?
ਇਸ ਜ਼ਿੰਦਗੀ ਦੇ ਮੇਲੇ ਨੇ ਨਿਆਰੇ ਦੋਸਤੋ।

8968968397

---- 0 ---- 0 ----

## ਭੰਗ

ਬਲਬੀਰ ਸਿੰਘ 'ਬੇਲੀ'

ਸੁੱਖ ਨਿਧਾਨ ਹੈ ਨਾਮ ਰੱਬ ਦਾ,
ਭਰਿਆ ਖਜ਼ਾਨਾ ਸੁੱਖਾਂ ਦਾ।
ਭੰਗ ਨੂੰ ਸੁੱਖ ਨਿਧਾਨ ਨਾ ਆਖੋ,
ਭੰਗ ਖਜ਼ਾਨਾ ਦੁੱਖਾਂ ਦਾ।

ਮੱਤ ਮਾਰਦੀ, ਆਲਸ ਪਾਵੇ।
ਚੁਸਤੀ ਫੁਰਤੀ ਦੂਰ ਭਜਾਵੇ।
ਬੰਦੇ ਦਾ ਇੰਜ ਹਾਲ ਬਣਾਵੇ।
ਪੱਤਝੜ ਜਿਵੇਂ ਰੁੱਖਾਂ ਦਾ।
ਭੰਗ ਨੂੰ ਸੁੱਖ ਨਿਧਾਨ ਨਾ ਆਖੋ,
ਭੰਗ ਖਜ਼ਾਨਾ ਦੁੱਖਾਂ ਦਾ।

ਭੰਗ ਨਿਕੰਮੇ ਕਾਰੇ ਕਰਦੀ।
ਤਨ ਦੇ ਅੰਗ ਨਿਕਾਰੇ ਕਰਦੀ।
ਨੈਣੋਂ ਦੂਰ ਨਜ਼ਾਰੇ ਕਰਦੀ।
ਖੋਹ ਲੈਂਦੀ ਸੁੱਖ ਮਨੁੱਖਾਂ ਦਾ।
ਭੰਗ ਨੂੰ ਸੁੱਖ ਨਿਧਾਨ ਨਾ ਆਖੋ,
ਭੰਗ ਖਜ਼ਾਨਾ ਦੁੱਖਾਂ ਦਾ।

ਪਾਉਂਦੀ ਫੇਫੜੇ ਵਿੱਚ ਖਰਾਬੀ।
ਲਹੂ ਦੇ ਘੱਟਦੇ ਕਣ ਉਨਾਬੀ।
ਚਿਹਰੇ ਤੇ ਨਾ ਰਹੇ ਮਹਿਤਾਬੀ।
ਰੰਗ ਕਾਲਾ ਕਰਦੀ ਮੁੱਖਾਂ ਦਾ।
ਭੰਗ ਨੂੰ ਸੁੱਖ ਨਿਧਾਨ ਨਾ ਆਖੋ।
ਭੰਗ ਖਜ਼ਾਨਾ ਦੁੱਖਾਂ ਦਾ।

ਗੁਰੂ ਦੀਏ ਫੌਜੇ ਅਰਜ਼ ਗੁਜ਼ਾਰਾਂ।
ਸੁਣ ਲਉ 'ਬੇਲੀ' ਦੀਆਂ ਪੁਕਾਰਾਂ।
ਪੀਵੋ ਅੰਮ੍ਰਿਤ ਨਾਮ ਹੈ ਧਾਰਾਂ।
ਭੰਗ ਪੀਣੀ ਕੰਮ ਮਨਮੁੱਖਾਂ ਦਾ।
ਭੰਗ ਨੂੰ ਸੁੱਖ ਨਿਧਾਨ ਨਾ ਆਖੋ।
ਭੰਗ ਖਜ਼ਾਨਾ ਦੁੱਖਾਂ ਦਾ।

76963-57646

---- 0 ----

*ਕਾਵਿ-ਕਿਆਰੀ*

# ਮਿਲਾਵਟ ਖੋਰਾਂ ਦੀਆਂ ਨੀਤਾਂ

*ਅਮਰੀਕ ਸਿੰਘ ਤਲਵੰਡੀ*

ਜ਼ਹਿਰਾਂ ਖਾਨੇ ਤੇ ਜ਼ਹਿਰਾਂ ਪੀਨੇ,
ਸਾਹ 'ਚ ਜ਼ਹਿਰਾਂ ਜਾਂਦੀਆਂ ਨੇ।
ਮਿਲਾਵਟ ਖ਼ੋਰਾਂ ਦੀਆਂ ਨੀਤਾਂ,
ਰਹਿੰਦੀ ਕਸਰ ਕਢਾਂਦੀਆ ਨੇ।
ਸਪਰੇਆਂ ਖਾਦਾਂ ਕੂੜੇ ਰਾਹੀਂ,
ਧਰਤੀ'ਚ ਜ਼ਹਿਰ ਗਈ'ਏ ਰਚ।
ਜ਼ਹਿਰੀਲਾ ਭੋਜਨ ਖਾਣ ਵਾਲੇ,
ਕਿੰਨਾ ਚਿਰ ਸਕਣਗੇ ਬਚ।
ਪੂਰੀ ਪ੍ਰਕਿਰਤੀ ਖ਼ਤਰੇ ਵਿੱਚ,
ਖ਼ਬਰਾਂ ਮਾੜੀਆਂ ਆਂਦੀਆਂ ਨੇ।
ਮਿਲਾਵਟ ਖ਼ੋਰਾਂ ਦੀਆਂ ਨੀਤਾਂ......।
ਕਾਰਖਾਨਿਆਂ ਦਾ ਗੰਦਾ ਪਾਣੀ,
ਸਾਫ 'ਚ ਮਿਲਾਈ ਜਾਂਦੇ ਨੇ।
ਜ਼ਹਿਰੀਲਾ ਪਾਣੀ ਪੀ ਕੇ ਲੋਕੀਂ,
ਹਸਪਤਾਲ ਜਾਈ ਜਾਂਦੇ ਨੇ।
ਸਵੇਰ ਨੂੰ ਪਤਾ ਨੀਂ ਕੀ ਹੈ ਹੋਣਾ,
ਸੋਚਾਂ ਵੱਢ-ਵੱਢ ਖਾਂਦੀਆਂ ਨੇ।
ਮਿਲਾਵਟ ਖ਼ੋਰਾਂ ਦੀਆਂ ਨੀਤਾਂ.........।
ਚਿਮਨੀਆਂ ਦਾ ਗੰਦਾ ਧੂੰਆਂ,
ਕਰੀ ਜਾਂਦਾ ਏ ਹਵਾ ਖਰਾਬ।
ਓਧਰ ਮਸ਼ੀਨਰੀ ਦਾ ਵੀ ਧੂੰਆਂ,
ਰੋਗ ਫੈਲਾਵੇ ਬੇਹਿਸਾਬ ।
ਇਹਨਾਂ ਕਰਕੇ ਕੀਮਤੀ ਜ਼ਿੰਦਾਂ,
ਭੰਗ ਦੇ ਭਾੜੇ ਜਾਂਦੀਆਂ ਨੇ।
ਮਿਲਾਵਟ ਖ਼ੋਰਾਂ ਦੀਆਂ ਨੀਤਾਂ.........।
ਪਾਣੀ ਦੀ ਦੁਰਵਰਤੋਂ ਰੋਜ਼,
ਮੂਰਖ ਲੋਕੀਂ ਕਰਦੇ ਨੇ।
ਬਚਿਆ ਵੀ ਕਿਤੇ ਮੁੱਕ ਨਾ ਜਾਵੇ,
ਭੋਰਾ ਵੀ ਨਾ ਡਰਦੇ ਨੇ।
ਗੁਰੂਆਂ ਦੀਆਂ ਸਿਖਿਆਵਾਂ ਵੀ,
ਸਾਨੂੰ ਮੂਲ ਨਾ ਭਾਂਦੀਆਂ ਨੇ।
ਮਿਲਾਵਟ ਖ਼ੋਰਾਂ ਦੀਆਂ ਨੀਤਾਂ......।
ਵਾਤਾਵਰਨ ਪ੍ਰੇਮੀਓ ਆਓ,
ਪ੍ਰਦੂਸ਼ਨ ਨੂੰ ਆਪਾ ਪਾਈਏ ਠੱਲ੍ਹ।
ਰੁੱਖਾਂ ਦੀ ਭਰਮਾਰ ਕਰੀਏ,
ਭਖ਼ਦੇ ਮਸਲੇ ਦਾ ਏਹੀ ਹੱਲ।
ਤਲਵੰਡੀ ਕਲਾਂ ਦੇ ਸਿਵਿਆਂ ਨੂੰ,
ਰੋਜ਼ ਅਰਥੀਆਂ ਜਾਂਦੀਆਂ ਨੇ।
ਮਿਲਾਵਟ ਖੋਰਾਂ ਦੀਆਂ ਨੀਤਾਂ......।

9463542896.

----- 0 -----

# ਸਹਿਯੋਗੀ ਦਾ ਪੱਤਰ

ਸਤਿਕਾਰਯੋਗ ਪ੍ਰਿੰ: ਨਸੀਬ ਸਿੰਘ ਸੇਵਕ ਜੀ,

ਦਾਸ ਆਪ ਜੀ ਨੂੰ ਨਿਮਨ ਲਿਖਿਤ ਦੋ ਰਚਨਾਵਾਂ ਸਤਿਕਾਰ ਅਤੇ ਸੇਵਾ ਵਜੋਂ ਭੇਜ ਰਿਹਾ ਹੈ। ਠੀਕ ਲੱਗਣ ਤਾਂ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਪਬਲਿਸ਼ ਕਰਨ ਦੀ ਸੇਵਾ ਪਰਵਾਨ ਕਰਨਾ ਜੀ।

ਆਪ ਨੇ ਇਸੇ ਮੈਗਜ਼ੀਨ ਦੇ ਅੰਕ 50, ਫਰਵਰੀ 2014 ਵਿੱਚ ਮੇਰੀ ਕਲਮ ਦੀ ਰਚਨਾ "ਕੀ ਸਾਨੂੰ ਭਾਈਚਾਰੇ ਦੀ ਲੋੜ ਨਹੀਂ?" ਪਬਲਿਸ਼ ਕੀਤੀ ਹੈ। ਬਹੁਤ-ਬਹੁਤ ਧੰਨਵਾਦ। ਮੈਨੂੰ ਇਸੇ ਵਿਸ਼ੇ ਵਿੱਚ ਫੋਨ ਵੀ ਆਏ ਬਹੁਤ ਪਿਆਰ ਅਤੇ ਸਤਿਕਾਰ ਮਿਲਿਆ।

**ਇੰਜ: ਜਸਵੰਤ ਸਿੰਘ**

Registration No. R.N.I CHAPUN/2010/33423 P.O. REGD. NO CHD/144/ 2014-16

## ਇਸ ਮਹੀਨੇ ਦੇ ਲੇਖਕ


ਸ.ਸੰਪੂਰਨ ਸਿੰਘ


ਸ.ਅਮਰੀਕ ਸਿੰਘ ਤਲਵੰਡੀ


ਸਰਦਾਰ ਪੰਛੀ


ਇੰ: ਜਸਵੰਤ ਸਿੰਘ


ਸ. ਅਮਰੀਕ ਸਿੰਘ ਸ਼ੇਰਖਾਨ


ਪ੍ਰੋ: ਹਮਦਰਦਵੀਰ ਨੌਸ਼ਹਿਰਵੀ


ਸਵ: ਭਗਵਾਨ ਸਿੰਘ


ਕੇਵਲ ਮਾਣਕਪੁਰੀ


ਸ. ਹਰਬੰਸ ਸਿੰਘ ਸ਼ਾਨ


ਸ. ਲਾਲ ਸਿੰਘ ਲਾਲੀ


ਜਸਪਾਲ ਸਿੰਘ ਕੰਵਲ


ਸ. ਬਲਜੀਤ ਸਿੰਘ ਫਿੜਿਆਂਵਾਲਾ


ਸ. ਕਿਰਪਾਲ ਸਿੰਘ


ਪ੍ਰਿੰ. ਨਸੀਬ ਸਿੰਘ ਸੇਵਕ


ਬੀਬੀ ਅੰਮ੍ਰਿਤ ਕੌਰ
'ਕੰਬੋਜ'


ਸੁਰਜੀਤ 'ਦੇਵਲ'
ਬਲਬੀਰ ਸਿੰਘ 'ਬੇਲੀ'

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036